# ਲੋਕ-ਕਹਾਣੀਆਂ

ਸੰਤੋਖ ਸਿੰਘ "ਧੀਰ"

ਪ੍ਰਕਾਸ਼ਕ

ਲਾਹੌਰ ਬੁਕ ਸ਼ਾਪ

ਘੰਟਾ ਘਰ, ਲੁਧਿਆਣਾ।

---

ਪ੍ਰਿੰਟਰ...

ਸ: ਜੀਵਨ ਸਿੰਘ ਐਮ. ਏ, ਮਾਲਕ ਲਾਹੌਰ ਆਰਟ ਪ੍ਰੈਸ,
ਕਾਲਜ ਰੋਡ ਲੁਧਿਆਣਾ।

ਪਬਲਿਸ਼ਰ...

ਸ: ਜੀਵਨ ਸਿੰਘ ਐਮ. ਏ. ਮਾਲਕ ਲਾਹੌਰ ਬੁਕ ਸ਼ਾਪ, ਲੁਧਿਆਣਾ।

# ਸੂਚੀ ਪੱਤਰ

# ਲੋਕ-ਕਹਾਣੀਆਂ

ਲੋਕ-ਕਹਾਣੀਆਂ ਪ੍ਰਾਚੀਨ ਸਾਹਿਤ ਦਾ ਇਕ ਰੂਪ ਹਨ।

ਜਦ ਤੋਂ ਮਨੁਖ ਦੇ ਹੱਡ ਬੀਤਣੀਆਂ ਤੇ ਸਿਰ ਬੀਤਣੀਆਂ ਸ਼ੁਰੂ ਹੋਈਆਂ, ਉਦੋਂ ਤੋਂ ਹੀ ਲੋਕ-ਮਨ ਦੀ ਧਰਤੀ ਚੋਂ ਕਹਾਣੀਆਂ ਨੇ ਤੂਈਆਂ ਕੱਢਣੀਆਂ ਸ਼ੁਰੂ ਕੀਤੀਆਂ। ਹੱਡ-ਬੀਤੀਆਂ ਜਾਂ ਜੱਗ-ਬੀਤੀਆਂ ਕਹਾਣੀਆਂ ਦੇ ਬੀ ਹਨ ਜੋ ਮਨੁਖੀ ਦਿਲ ਦੇ ਲਹੂ ਦਾ ਵੱਤਰ ਪਾ ਕੇ ਸਰਬ ਸਾਂਝੇ ਲੋਕ-ਸਾਹਿੱਤ ਦੀਆਂ ਕਿਆਰੀਆਂ ਵਿਚ ਉਂਗਰਦੇ ਹਨ।

ਮਨ ਦੀ ਵਿਆਖਿਆ ਜਾਂ ਆਪੇ ਦਾ ਪ੍ਰਗਟਾਵਾ ਕਰਨਾ ਮਨੁਖ ਦਾ ਸੁਭਾ ਹੈ। ਭਾਵੇਂ ਹੱਡਾਂ ਨਾਲ ਬੀਤੇ, ਭਾਵੇਂ ਸਿਰ ਨਾਲ, ਭਾਵੇਂ ਆਪਣੇ ਨਾਲ ਬੀਤੇ, ਭਾਵੇਂ ਜੱਗ ਨਾਲ, ਅਸਰ ਉਸਦਾ ਸਾਡੇ ਮਨ ਉਤੇ ਪੈਂਦਾ ਹੈ। ਮੁਢਾਂ ਤੋਂ ਕੋਈ ਨਾ ਕੋਈ ਅਸਰ ਮਨੁਖੀ ਮਨ ਉਤੇ ਪੈਂਦਾ ਰਿਹਾ ਹੈ। ਕਿਉਂਕਿ ਮੁਢਾਂ ਤੋਂ ਹੀ ਕੁਝ ਨਾ ਕੁਝ ਮਨੁਖ ਦੇ ਸਿਰ ਉਤੇ ਜਾਂ ਹੱਡਾਂ ਨਾਲ, ਜਾਂ ਪੂਰੀ ਮਨੁਖਤਾ ਨਾਲ ਵਾਪਰਦਾ ਰਿਹਾ ਹੈ। ਜੀਵਨ ਨਾਲ ਵਾਪਰੀਆਂ ਉਹਨਾਂ ਘਟਨਾਵਾਂ ਦਾ ਹੀ ਪ੍ਰਤੀਬਿੰਬ, ਜੋ ਆਪਾ-ਪ੍ਰਗਟਾਉਣ ਦੀ ਰੀਝ ਨਾਲ, ਸ਼ਬਦਾਂ ਬੋਲੀਆਂ ਦੇ ਦਿਸਦੇ, ਜਾਂ ਸੀਨਾ ਬਸੀਨਾ ਹੋਣ ਦੇ ਸੂਖਮ ਪਹਿਰਾਵੇ ਵਿਚ ਸਾਡੇ ਸਾਹਮਣੇ ਹੈ, ਪ੍ਰਾਚੀਨ ਲੋਕ-ਸਾਹਿੱਤ

ਹੈ। ਜਿਸ ਦਾ ਹੀ ਇਕ ਵਿਸ਼ੇਸ਼ ਅੰਗ ਮਨ-ਕਥੀ ਜਾਂ ਲੋਕ-ਕਹਾਣੀ ਹੈ।

ਲੋਕ-ਕਹਾਣੀਆਂ, ਕਿੱਸੇ, ਰਵਾਇਤਾਂ, ਪਰੀਆਂ ਦੀਆਂ ਕਹਾਣੀਆਂ, ਨਾਵਲ, ਨਿਕੀਆਂ ਜਾਂ ਅਨੂਠੀਆਂ ਕਹਾਣੀਆਂ ਮਨ-ਕਥੀ ਦੀ ਚਾਦਰ ਉਤੇ ਅੱਡੋ ਅੱਡ ਧਾਰੀਆਂ ਹਨ। ਲੋਕ-ਕਹਾਣੀ ਅਪਣੀ ਤਰ੍ਹਾਂ ਦੀ ਅਜਹੀ ਇਕ ਧਾਰੀ ਹੈ। ਇਹ ਏਨੀ ਸਾਂਝੀ ਤੇ ਜੀਵਨ ਵਿਚ ਭਿੱਜ ਕੇ ਏਨੀਂ ਘੁਲ ਗਈ ਹੁੰਦੀ ਹੈ ਕਿ ਨਿਰੀ ਕਹਾਣੀ ਜਾਪਣ ਦੀ ਥਾਂ ਜੀਵਨ ਦਾ ਹੀ ਇਕ ਟੁਕੜਾ ਬਣ ਜਾਂਦੀ ਹੈ। ਇਸੇ ਲਈ ਕਹਾਣੀਆਂ ਨਾਲੋਂ ਵਧ ਇਹਨਾਂ ਨੂੰ ਰਵਾਇਤਾਂ ਆਖਿਆ ਜਾਂਦਾ ਹੈ।।

ਲੋਕ-ਕਹਾਣੀਆਂ ਜਾਂ ਰਵਾਇਤਾਂ ਲਈ ਜ਼ਰੂਰੀ ਨਹੀਂ ਕਿ ਇਹਨਾਂ ਵਿਚਲੇ ਪਾਤਰ ਮਰਦ ਤੇ ਇਸਤ੍ਰੀਆਂ ਹੀ ਹੋਣ, ਪਸ਼ੂ, ਪੰਛੀ ਤੇ ਜਨੌਰ ਵੀ ਇਹਨਾਂ ਦੇ ਪਾਤਰ ਹਨ। ਕਈ ਵਾਰ ਨਿਰਜਿੰਦ ਚੀਜ਼ਾਂ ਸੂਰਜ, ਚੰਨ, ਹਵਾ, ਜਲ, ਬਿਰਛ, ਥੇਹ, ਅਗ, ਧਰਤੀ ਤੇ ਬੱਦਲ ਆਦਿ ਨੂੰ ਵੀ ਇਹਨਾਂ ਦੇ ਪਾਤਰ ਮੰਨਿਆ ਜਾਂਦਾ ਹੈ। ਜੋ ਮਨੁਖਾਂ ਵਾਂਗ ਬੋਲਦੇ ਤੇ ਕਾਜ ਕਰਦੇ ਹਨ। ਇਉਂ ਜਾਪਦਾ ਹੈ, ਜਿਵੇਂ ਉਹ ਸਦੀਓਂ ਮਨੁਖੀ ਵਲਵਲਿਆਂ ਦੇ ਮਾਲਕ ਹੁੰਦੇ ਹਨ। ਇਹਨਾਂ ਕੁਦਰਤ ਦੀਆਂ ਸ਼ਕਤੀਆਂ ਦਾ ਮਨੁਖੀ ਆਚਰਨ ਧਾਰਕੇ ਆਉਣਾ ਸਾਹਿੱਤ ਦੇ ਇਸ ਰੂਪ ਵਿਚ ਰਸ,ਵਿਸਮਾਦ ਤੇ ਖਿਚ ਪੈਦਾ ਕਰਦਾ ਹੈ, ਜਿਸ ਦੀ ਜਾਦੂ ਵਰਗੀ ਛੁਹ ਹੀ ਪੁਰਾਤਨ ਰਵਾਇਤੀ ਸਾਹਿੱਤ ਵਲ ਸਾਡੇ ਹੇਜ ਨੂੰ ਜਗਾਈ ਰਖਦੀ ਹੈ।

ਰਵਾਇਤ ਦਾ ਇਤਿਹਾਸ ਬੀਤੇ ਸਮੇਂ ਵਿਚ ਦੂਰ ਤਕ ਜਾਂਦਾ ਹੈ। ਸਾਡੇ ਦੇਸ ਵਿਚ ਰਵਾਇਤ ਦਾ ਬਹੁਤ ਰਿਵਾਜ ਸੀ। ਇਹ ਰਵਾਇਤਾਂ, ਕਥਾਂ, ਵਾਰਤਾਂ ਜਾਂ ਕਹਾਣੀਆਂ ਨਾਲ ਕਈ ਵਾਰ ਦਲੀਲ ਜਾਂ ਪਰਮਾਣ ਵਜੋਂ ਆਪਣੀ ਗਲ ਦੀ ਪੁਸ਼ਟੀ ਕੀਤੀ

ਜਾਂਦੀ ਤੇ ਜਾਂ ਵਡੇ ਵਡੇਰਿਆਂ ਦੇ ਸਾਕੇ ਸੁਣਾ ਕੇ ਉਹਨਾਂ ਦੀਆਂ ਬਹਾਦਰੀਆਂ, ਕਰਤਵਾਂ, ਕਾਰਨਾਮਿਆਂ ਤੇ ਸਿਆਣਪਾਂ ਤੋਂ ਨਵੇਂ ਪੋਚਾਂ ਨੂੰ ਦਿਲ-ਵਧੀ ਹੱਲਾ-ਸ਼ੇਰੀ ਤੇ ਅਗਵਾਈ ਦਿੱਤੀ ਜਾਂਦੀ ਸੀ। ਅੱਜ ਕਲ ਵੀ ਇਹ ਰਿਵਾਜ ਹੈ। ਪਿੰਡਾਂ ਵਿਚ ਇਹਨਾਂ ਰਵਾਇਤਾਂ ਨੂੰ ਪ੍ਰਮਾਣ ਤੋਂ ਵੀ ਅਗੇ ਪ੍ਰਤੱਖ ਵਰਗੀ ਥਾਂ ਪਰਾਪਤ ਹੈ। ਪਰ੍ਹਿਆਂ ਵਿਚ ਬੈਠੇ ਪੁਰਾਣੇ ਲੋਕ ਅਜ ਵੀ ਆਪਣੀਆਂ ਕਹਾਣੀਆਂ ਪਿਛੇ ਵਸਦੇ ਸੱਚ ਨੂੰ ਉਘਾੜਨ ਲਈ ਰਵਾਇਤਾਂ ਜਾਂ ਲੋਕ-ਕਹਾਣੀਆਂ ਸੁਣਾਉਂਦੇ ਹਨ, ਜੋ ਸਦੀਆਂ-ਦੀਆਂ ਅਣ-ਟੋਕ ਚਲੀਆਂ ਔਂਦੀਆਂ ਹਨ।

ਰਵਾਇਤਾਂ ਨੂੰ ਮਾਲਵੇ ਦੇ ਕਈ ਇਲਾਕਿਆਂ ਵਿਚ 'ਪਖਾਣਾ' ਵੀ ਕਹਿੰਦੇ ਹਨ। ਪਖਾਣਾ, ਮੇਰਾ ਖਿਆਲ ਹੈ 'ਪੁਰਾਣੇ ਅਖ਼ਾਣ' ਤੋਂ ਸੰਖੇਪ ਹੋ ਕੇ ਬਣਿਆ ਹੈ। ਵਿਆਹਾਂ ਸ਼ਾਦੀਆਂ ਵਿਚ, ਸੱਥਾਂ, ਪਰ੍ਹਿਆਂ ਵਿਚ ਕਈ ਵਡਾਰੂਆਂ ਨੂੰ ਪਖਾਣੇ ਪਾਉਣ ਦਾ ਬੜਾ ਠਰਕ ਹੁੰਦਾ ਹੈ। ਇਨ੍ਹਾਂ ਪਖਾਣਿਆਂ ਦੇ ਤੱਤ ਵਿਚ ਬਹਾਦਰੀ ਤੇ ਸਚ ਦੀ ਸਲਾਹੁਤਾ, ਝੂਠ ਤੇ ਡਰ ਦੀ ਨਿੰਦਾ, ਧੋਖੇ ਤੇ ਵਲ ਛਲ ਲਈ ਘਿਰਣਾ, ਕੰਜੂਸਾਂ ਤੇ ਮਕਾਰੀ ਲਈ ਟਿੱਚਰ, ਲਗਨ; ਸਾਊਪੁਣੇ ਤੇ ਉਤਸ਼ਾਹ ਲਈ ਆਦਰ, ਪਾਪ ਤੇ ਅਨਿਆਂ ਲਈ ਵੈਰ ਦਸਿਆ ਹੁੰਦਾ ਹੈ। ਇਸੇ ਲਈ ਰਵਾਇਤਾਂ, ਪਖਾਣੇ, ਮਨ-ਕਥੀਆਂ ਤੇ ਲੋਕ-ਕਹਾਣੀਆਂ ਕੌਮਾਂ ਤੇ ਨਸਲਾਂ ਦੇ ਆਚਰਣ ਉਤੇ ਚੰਗਾ ਅਸਰ ਪਾਉਣ ਲਈ ਪ੍ਰਸਿਧ ਹਨ।

ਹਰ ਬੋਲੀ ਦੇ ਪੁਰਾਣੇ ਸਾਹਿੱਤ ਵਿਚ ਮਨ ਕਥੀਆਂ, ਲੋਕ-ਕਹਾਣੀਆਂ ਤੇ ਲੋਕ-ਰਵਾਇਤਾਂ ਦੇ ਸੰਗ੍ਰਹਿ ਜਾਂ ਗ੍ਰੰਥ ਹਨ, ਜਿਨ੍ਹਾਂ ਨੂੰ ਅੱਜ ਵੀ, ਜਦ ਕਿ ਸਾਹਿੱਤ ਨੇ ਏਨੀ ਉੱਨਤੀ ਕਰ ਲਈ ਹੈ, ਸਤਿਕਾਰਿਆ ਜਾਂਦਾ ਹੈ। "ਹਿਤ-ਉਪਦੇਸ਼", "ਪੰਜ-ਤੰਤਰ" ਤੇ "ਜਨਮ-ਸਾਖੀ" ਆਦਿ ਭਾਰਤੀ ਰਵਾਇਤਾਂ ਸਾਹਿਤ ਦੇ ਪ੍ਰਸਿਧ

ਗਰੰਥ ਹਨ। ਫ਼ਾਰਸੀ ਵਿਚ "ਗੁਲਿਸਤਾਂ", "ਬੋਸਤਾਂ" ਅਤੇ "ਅਲਫ਼-ਲੈਲਾ" ਕਹਾਣੀਆਂ ਦੇ ਹਰਮਨ ਪਿਆਰੇ ਸੰਗ੍ਰਹਿ ਹਨ। ਅੰਗਰੇਜ਼ੀ ਵਿਚ 'ਈਸੱਪ' ਦੀਆਂ ਸੰਸਾਰ ਪ੍ਰਸਿਧ ਰਵਾਇਤਾਂ ਹਨ, ਜਿਨ੍ਹਾਂ ਵਿਚੋਂ ਬਹੁਤ ਸਾਰੀਆਂ ਸਾਡੀਆਂ ਬੋਲੀਆਂ ਦੇ ਪਹਿਰਨ ਪਹਿਨ ਕੇ ਇੰਨ ਬਿੰਨ ਸਾਡੀਆਂ ਆਪਣੀਆਂ ਜਾਈਆਂ ਵਰਗੀਆਂ ਹੋ ਗਈਆਂ ਹਨ। ਜਿਸ ਸਾਹਿੱਤ ਦੀ ਨੀਂਹ ਵਿਚ ਅਟੱਲ ਤੇ ਸਰਬ-ਵਿਆਪਕ ਸਚਾਈਆਂ ਹੋਣ, ਉਸ ਦੇ ਨੈਣ ਤੇ ਨਕਸ਼ ਹੱਦਾਂ, ਮੁਲਕਾਂ, ਨਸਲਾਂ ਤੇ ਬੋਲੀਆਂ ਦਾ ਭਿੰਨ ਭੇਦ ਮਿਟਾ ਕੇ ਇਕੋ ਜੇਹੇ ਹੋ ਜਾਂਦੇ ਹਨ। ਸਚ ਦਾ ਰੂਪ ਸਾਰੀ ਸਰਿਸ਼ਟੀ ਉਤੇ ਇਕੋ ਹੈ।

ਹਜ਼ਾਰਾਂ ਵਰ੍ਹਿਆਂ ਤੋਂ ਧਰਤੀ ਦੀ ਹਰ ਨੁਕਰ ਉਤੇ ਮਨੁਖ ਜ਼ਿੰਦਗੀ ਲਈ ਕੁਦਰਤ ਨਾਲ ਜਾਂ ਵਿਰੋਧੀ ਤਾਕਤਾਂ ਨਾਲ, ਜਦੋ-ਜਹਿਦ ਕਰਦਾ ਆਇਆ ਹੈ। ਹਜ਼ਾਰਾਂ ਵਰ੍ਹਿਆਂ ਤੋਂ ਚਲੀ ਆਉਂਦੀ ਮਨੁਖ ਦੀ ਇਹ ਜਦੋ ਜਹਿਦ ਤਰੱਕੀ ਦੇ ਰਾਹ ਉਤੇ ਤੁਰਦੀ ਜ਼ਿੰਦਗੀ ਦੀ ਇਕ ਕਹਾਣੀ ਹੈ। ਇਸ ਲੰਮੀ ਤੇ ਮਹਾਨ ਕਹਾਣੀ ਵਿਚ ਲਖਾਂ ਕਰੋੜਾਂ ਘਟਨਾਵਾਂ ਪਰੋਈਆਂ ਹੋਈਆਂ ਹਨ। ਇਹ ਘਟਨਾਵਾਂ ਹੀ ਜ਼ਿੰਦਗੀ ਦੇ ਰੋਮ ਹਨ। ਦੂਰ ਭੂਤ ਤੱਕ ਇਹਨਾਂ ਦੀ ਲੜੀ ਚਲੀ ਜਾਂਦੀ ਹੈ। ਦੂਰ, ਭੂਤ ਤੋਂ ਹੀ ਜ਼ਿੰਦਗੀ ਦਾ ਰੋਮ ਰੋਮ ਆਪਣੀਆਂ ਬੀਤੀਆਂ ਦਸਦਾ ਆ ਰਿਹਾ ਹੈ। ਜ਼ਿੰਦਗੀ ਨਾਲ ਉਹਨਾਂ ਵਾਪ-ਰੀਆਂ ਘਟਨਾਵਾਂ ਦਾ ਸੀਨਾ-ਬ-ਸੀਨਾ ਹੋਇਆ ਵਰਨਣ ਹੀ ਲੋਕ-ਕਹਾਣੀਆਂ ਹਨ।

ਲੋਕ-ਕਹਾਣੀ ਦਾ ਰਚਨਹਾਰ ਅੱਜ ਵਾਂਗ, ਕੋਈ ਇਕ ਮਨੁਖ ਨਹੀਂ। ਸਾਹਿੱਤ ਦਾ ਕੋਈ ਇਤਿਹਾਸ, ਕਿਸੇ ਲੋਕ ਕਹਾਣੀ ਦੇ, ਕਿਸੇ ਇਕ ਕਰਤਾ ਦਾ ਨਾਂ ਨਹੀਂ ਦੱਸ ਸਕਦਾ। ਜੇ ਕੋਈ ਨਾਂ ਕਿਸੇ ਕਿਤਾਬ ਨਾਲ ਅਹੁੜਦਾ ਹੈ ਤਾਂ ਉਸ ਦਾ ਕੰਮ ਸਿਰਫ ਇਹ ਹੁੰਦਾ ਹੈ ਕਿ ਉਸ ਨੇ ਲੋਕ ਕਹਾਣੀਆਂ ਨੂੰ ਲਭਿਆ, ਸਾਂਭਿਆ,

ਮੋਹਣੀ ਬੋਲੀ ਤੇ ਸੁਨੱਖੇ-ਰੂਪ ਦਾ ਪਹਿਰਨ ਦੇ ਕੇ ਇਕੱਤਰ ਕਰ ਦਿੱਤਾ, ਭਾਵੇਂ ਇਹ ਵੀ ਕੋਈ ਛੋਟਾ ਕੰਮ ਨਹੀਂ। ਸੱਚੀ ਤੇ ਸਹੀ ਗੱਲ ਇਹੋ ਆਖੀ ਜਾ ਸਕਦੀ ਹੈ ਕਿ ਕੋਈ ਵੀ ਲੋਕ-ਕਹਾਣੀ ਹਜ਼ਾਰਾ ਲੋਕਾਂ ਦੀ ਸਾਂਝੀ ਰਚਨਾ ਹੈ।

ਸਵਾਲ ਉਠ ਸਕਦਾ ਹੈ ਕਿ ਕੋਈ ਵੀ ਕਹਾਣੀ, ਕਿਸੇ ਵੇਲੇ ਤਾਂ ਪਹਿਲੋਂ ਕਿਸੇ ਇਕ ਬੰਦੇ ਨੇ ਕਹੀ ਹੋਵੇਗੀ ਫੇਰ ਭਾਵੇਂ ਉਸ ਤੋਂ ਸੁਣਕੇ ਅਗੇ ਖਿੰਡ ਜਾਂਦੀ ਹੋਵੇ। ਠੀਕ ਹੈ, ਪਰ ਅਸਲੀ ਗਲ ਇਉਂ ਹੈ ਕਿ ਕੋਈ ਵੀ ਲੋਕ-ਕਹਾਣੀ ਜਿਸ ਕਿਸੇ ਨੇ ਸਭ ਤੋਂ ਪਹਿਲਾਂ ਕਹੀ ਹੋਵੇਗੀ, ਉਹ ਬਿਲਕੁਲ ਉਸ ਰੂਪ ਵਿਚ ਜਾਂ ਉਨੇਂ ਵਿਸਥਾਰ ਨਾਲ ਨਹੀਂ ਕਹੀ ਹੋਣੀ, ਜਿਸ ਰੂਪ ਤੇ ਜਿੰਨੇ ਵਿਸਥਾਰ ਵਿਚ ਉਹ ਅਜ ਸਾਡੇ ਕੋਲ ਹੈ। ਕਿਸੇ ਨੇ, ਕਦੇ ਕਿਸੇ ਨੂੰ ਕੋਈ ਗੱਲ ਸੁਣਾਈ, ਕਿਸੇ ਨੇ, ਕਿਤੋਂ, ਕੋਈ ਖਬਰ ਸੁਣੀ ਕਿਸੇ ਨਾਲ ਕੋਈ ਨਿੱਕਾ ਮੋਟਾ ਹਾਦਸਾ ਵਾਪਰਿਆ, ਕਿਸੇ ਚੋਰ, ਡਾਕੂ, ਰਾਹੀਂ ਜਾਂ ਕਿਸੇ ਦਿਓ, ਦੈਂਤ ਬਾਰੇ ਮਨ-ਘੜਤ ਜਾਂ ਅਸਲ ਕਥਾ ਸੁਣ ਲਈ ਤੇ ਕਹਾਣੀਆਂ ਦੇ ਬੀ ਖਿਲਰ ਗਏ। ਇਹ ਵੀ ਮਨਾਂ ਤੇ ਕਲਪਨਾਵਾਂ ਦੀ ਧਰਤੀ ਵਿਚ ਜੜ੍ਹਾਂ ਫੜਦੇ ਗਏ ਫੁਟੇ, ਮੌਲੇ, ਮੂੰਹੋਂ ਮੂੰਹੀ ਇਹਨਾਂ ਦੀ ਚਰਚਾ ਚਲੀ। ਮਨੁਖੀ ਸੁਭਾ, ਵਲ ਵਲੇ, ਜੀਵਨ ਦੀ ਛੁਹ, ਹੁਨਰ ਤੇ ਕਟਾਖਸ਼ ਦੇ ਪੱਤੇ ਨਿਕਲੇ। ਚੰਗੀ ਗੋਡੀ ਹੋਈ, ਜ਼ਿੰਦਗੀ ਨੇ ਬੁਕਲ ਵਿਚ ਲੈ ਕੇ ਉਹਨਾਂ ਨੂੰ ਪਾਲਿਆ। ਸੂਰਜ, ਧਰਤੀ, ਹਵਾ, ਪਾਣੀ ਦੇ ਅਸਰਾਂ ਨਾਲ ਪਲ ਕੇ ਤੇ ਸਮੇਂ ਨਾਲ ਪ੍ਰ-ਫੁਲਤ ਹੋਕੇ ਉਹਨਾਂ ਨੇ ਨਰੋਈਆਂ ਤੇ ਨਰੀਹੀਆਂ ਲੋਕ-ਕਹਾਣੀਆਂ ਦਾ ਸਥਾਨ ਪ੍ਰਾਪਤ ਕੀਤਾ। ਪਰ ਇਹ ਸਥਾਨ ਪ੍ਰਾਪਤ ਕਰਨ ਲਈ ਕਿਸੇ ਇਕ ਦੇ ਮੂੰਹੋ ਸਹਿਜ ਸੁਭਾ ਤੁਰੀ ਗਲ ਨੂੰ ਹਜ਼ਾਰਾਂ ਵਰ੍ਹਿਆਂ ਤੋਂ ਖੂਹਣੀਆਂ ਦੀਆਂ ਖੂਹਣੀਆਂ ਦੇ ਮਨਾਂ ਵਿਚ ਵਸਣਾ, ਲਹੂ ਵਿਚ ਰਚਣਾ ਤੇ ਕਰੋੜਾਂ ਅਰਬਾਂ ਦੇ ਦੰਦਾਂ ਚੋਂ ਲੰਘਣਾ ਪਿਆ।

ਲੋਕ-ਕਹਾਣੀਆਂ ਵਿਚ ਵੀ ਲੋਕ-ਗੀਤਾਂ ਵਾਂਗ ਇਤਿਹਾਸ

ਦੀ ਝਲਕ ਹੁੰਦੀ ਹੈ। ਸਗੋਂ ਕਹਾਣੀਆਂ ਵਿਚ ਤਾਂ ਇਤਿਹਾਸ ਵਧੇਰੇ ਨਿੱਤਰ ਕੇ ਆਉਂਦਾ ਹੈ। ਇਤਿਹਾਸਕ ਹੀ ਨਹੀਂ ਮਿਥਿਹਾਸਕ ਸੈਨਤਾਂ ਨਾਲ ਵੀ ਲੋਕ-ਕਹਾਣੀਆਂ ਭਰੀਆਂ ਪਈਆਂ ਹਨ। ਪੁਰਾਣੇ ਸਮਿਆਂ ਦੇ ਬਲੀ ਬਲਕਾਰੀ, ਹੱਥਾਂ ਉਤੇ ਪਰਬਤ ਚੁਕਣ ਵਾਲੇ, ਪੈਰ ਮਾਰ ਕੇ ਧਰਤੀ ਚੋਂ ਸੋਮੇ ਕੱਢਣ ਵਾਲੇ, ਕਾਲ ਨੂੰ ਪਾਵੇ ਨਾਲ ਬੰਨ੍ਹ ਲੈਣ ਵਾਲੇ, ਸੂਰਜ ਨੂੰ ਦਾੜ੍ਹ ਹੇਠ ਦੱਬ ਲੈਣ ਵਾਲੇ ਅਨੇਕਾਂ ਲੋਕ ਕਹਾਣੀਆਂ ਦੇ ਪਾਤਰ ਹਨ। ਸੈਂਕੜੇ ਕਹਾਣੀਆਂ ਵਿਚ ਬਲਦ ਦਾ ਹਿੱਸਾ ਹੈ ਜਿਸ ਨੇ ਸਿੰਗ ਉਤੇ ਧਰਤੀ ਚੁਕ ਰਖੀ ਹੈ। ਹਜ਼ਾਰਾਂ ਕਹਾਣੀਆਂ ਵਿਚ ਰਾਜੇ ਇੰਦਰ ਦਾ ਦਰਬਾਰ ਸਜਿਆ ਹੋਇਆ ਹੈ ਤੇ ਉਹਦੇ ਅਖਾੜੇ ਦੀਆਂ ਪਰੀਆਂ ਬੱਦਲਾਂ ਦੇ ਫੰਬਿਆਂ ਉਤੇ ਨਾਚ ਕਰਦੀਆਂ ਹਨ। ਅਨੇਕਾਂ ਵਿਚ ਛਲ ਦਾ ਸੋਨਾ ਮਿਰਗ ਮਨ ਮੋਹਣ ਲਈ ਪਿਆਰੀਆਂ ਪਿਆਰੀਆਂ ਚੁੰਗੀਆਂ ਭਰਦਾ ਨਜ਼ਰ ਆਉਂਦਾ ਹੈ।

ਧਰਤੀ ਤੇ ਪਾਪੀ ਰਾਜੇ, ਸੁੰਦਰੀਆਂ ਪਿਛੇ ਭੁਲੇ ਰਾਜਕੁਮਾਰ ਜੰਗਲਾਂ ਵਿਚ ਔਕੜਾਂ ਦੇ ਮੂੰਹ ਆਏ ਸੂਰਮੇ, ਆਕਾਸ਼ ਉਤੇ ਉਡਣ ਵਾਲੀਆਂ ਸੁਅਰਗੀ ਪਰੀਆਂ, ਦਿਓਆਂ ਦੇ ਕਬਜ਼ੇ ਵਿਚ ਸੱਤਾਂ ਦਰਵਾਜਿਆਂ ਵਾਲੇ ਸੋਨੇ ਚਾਂਦੀ ਦੇ ਮਹੱਲ, ਦੁਧ ਤੇ ਤਲਾ, ਪਲਾਂ ਵਿਚ ਦੇਸ ਪ੍ਰਦੇਸ ਪੁਚਾ ਦੇਣ ਵਾਲੇ ਵੱਸ ਹੋਏ ਮਹਾਨ ਦਿਓ, ਤੇ ਲੰਮੀਆਂ ਘਾਲਾਂ ਘਾਲ ਕੇ ਜੁੜ ਸਕਣ ਵਾਲੀਆਂ ਦੂਧੀਆ ਰਾਜਕੁਮਾਰੀਆਂ ਲੋਕ-ਕਹਾਣੀਆਂ ਦੇ ਪਾਤਰ ਹਨ, ਜੋ ਪੁਰਾਣੇ ਸਮਿਆਂ ਤੋਂ ਸਾਡੇ ਇਤਿਹਾਸ ਤੇ ਮਿਥਿਹਾਸ ਵਿਚ ਵੱਸ ਰਹੇ ਹਨ।

ਲੋਕ-ਕਹਾਣੀਆਂ ਦਾ ਮਨ ਲੋਕਤਾ ਦੇ ਮਨ ਵਾਂਗ ਸੱਚਾ ਹੁੰਦਾ ਹੈ। ਇਹ ਆਪਣੇ ਆਪ ਨਾਲ ਸੱਚੀਆਂ (Sincere) ਰਹਿੰਦੀਆਂ ਹਨ। ਇਹ ਉਹਨਾਂ ਨਿਰਦਈ ਪਰੋਹਤਾਂ ਨੂੰ ਸਾਡੇ ਸਾਹਮਣੇ ਲਿਆਂ ਨੰਗਾ ਕਰਦੀਆਂ ਹਨ, ਜੋ ਰਾਜਿਆਂ ਦੇ ਭਰਮ ਉਕਸਾ ਕੇ ਦੇਵਿਤਿਆਂ ਨੂੰ ਬਲੀਆਂ ਦੇਣ ਦੇ ਬਹਾਨੇ ਸਜੀਲ ਤੇ ਬੇ ਕੱਜ ਗਭਰੂਆਂ ਨੂੰ

ਈ-ਦੋਸ਼ ਕਤਲ ਕਰਵਾਉਂਦੇ ਰਹੇ। ਇਹ ਸਾਨੂੰ ਉਹਨਾਂ ਜਰਵਾਣਿਆਂ ਦੇ ਲੱਛਣ ਦਸਦੀਆਂ ਹਨ ਜੋ ਹਿੱਕ ਦੇ ਧੱਕੇ ਨਾਲ ਕੁਆਰੀਆਂ ਪਦਮਣੀਆਂ ਨੂੰ ਜੰਗਲਾਂ, ਝੁਗੀਆਂ 'ਚੋਂ ਖੋਹ ਲਿਜਾਂਦੇ ਤੇ ਜਿਨ੍ਹਾਂ ਦੀਆਂ ਅਗੇ ਇਸੇ ਤਰ੍ਹਾਂ ਵਿਆਹੀਆਂ ਸੱਤ ਰਾਣੀਆਂ ਧੌਲਰਾਂ ਦੀ ਵਲਗਣ ਵਿਚ ਕੈਦੀਆਂ ਵਾਲੀ ਜੂਨ ਭੋਗ ਰਹੀਆਂ ਹੁੰਦੀਆਂ। ਇਹ ਸਾਨੂੰ ਉਹਨਾਂ ਅਬੋਲ ਪੰਛੀਆਂ ਦੇ ਤਰਲੇ ਸੁਣਾਉਂਦੀਆਂ ਹਨ, ਜਿਨ੍ਹਾਂ ਵਲ ਅਕਾਰਣ ਸ਼ਿਕਾਰੀਆਂ ਦੇ ਤੀਰ ਸਿੰਨੇ ਜਾਂਦੇ। ਇਹ ਭੂਤ ਵਿਚ ਕਿਸੇ ਅਖਾਉਤੀ ਸਤਿਜੁਗ ਦਾ ਪਾਜ ਉਘਾੜਦੀਆਂ ਹਨ, ਇਹ ਕਈ ਵਾਰ ਇਹ ਵੀ ਦੱਸ ਜਾਂਦੀਆਂ ਹਨ, ਕਿਵੇਂ ਇਕ ਮਨੁਖ ਕਿੰਨਿਆਂ ਮਨੁਖਾਂ ਦੀ ਕਿਰਤ ਲੁਟਦਾ, ਉਹਨਾਂ ਨੂੰ ਮਾਰਦਾ, ਡੰਗਰਾਂ ਵਾਂਗ ਵੇਚਦਾ ਤੇ ਕਤਲ ਤਕ ਵੀ ਕਰ ਦੇਂਦਾ ਸੀ। ਇਹ ਸਾਨੂੰ ਉਹਨਾਂ ਪਵਿਤਰ ਲੋਕਾਂ ਦੇ ਵੀ ਦਰਸ਼ਨ ਕਰਾਉਂਦੀਆਂ ਹਨ ਜੋ ਸਿਦਕ ਤੇ ਨਿਆਂ ਉਤੋਂ ਜਾਨਾਂ ਵਾਰ ਗਏ, ਜੋ ਸਚ ਨੂੰ ਭਾਲਣ ਲਈ ਹਨੇਰੇ ਰਾਹਾਂ ਵਿਚ ਮਾਰੇ ਗਏ। ਇਹ ਕਦੇ ਕਦਾਈਂ ਕੁਦਰਤ ਦੀ ਉਸ ਹੋਣੀ, ਉਸ ਨਿਆਉਂ ਨੂੰ ਵੀ ਕਹਿ ਜਾਂਦੀਆਂ ਹਨ, ਜੋ ਹਕੋ ਹਕ ਨਬੇੜੇ ਕਰਦਾ ਹੈ। "ਬੇ ਕਸੂਰ ਹਰਨੀ ਵਲ ਸ਼ਿਕਾਰੀ ਨੇ ਤੀਰ ਸਿੰਨ੍ਹਿਆ-ਪੈਰ ਉਤੇ ਸਪ ਲੜ ਗਿਆ ਸ਼ਿਕਾਰੀ ਸਪ ਉਤੇ ਡਿਗ ਪਿਆ ਦੋਵੇਂ ਪਾਪੀ ਮਾਰੇ ਗਏ—ਨਿਰਦੋਸ਼ ਬਚ ਗਿਆ।" ਇਹ ਜਿਥੇ ਲੁਟੇ ਜਾਣ ਵਾਲਿਆਂ ਦਾ ਹਮਦਰਦੀ ਨਾਲ ਹਾਲ ਦਸਦੀਆਂ ਹਨ, ਉਥੇ ਲੁਟਣ ਵਾਲਿਆਂ ਨੂੰ ਬੇ-ਡਰ ਹੋ ਕੇ ਕੰਨੋਂ ਫੜਦੀਆਂ ਹਨ: "ਇਕ ਸੀ ਰਾਜਾ... ਇਕ ਸੀ ਭੀਲ...ਇਕ ਸੀ ਰਾਹੀ... ਇਕ ਸੀ ਚੋਰ।" ਇਹ ਇਤਿਹਾਸ ਦਾ ਆਪਣੇ ਆਪ ਹੋਇਆ ਨਿਰਣਾ ਹੈ।

ਦੁਨੀਆ ਦੇ ਮੰਨੇ ਹੋਏ ਫਲਾਸਫਰ ਕਾਰਲ ਮਾਰਕਸ ਨੇ ਕਿਹਾ ਹੈ ਕਿ ਜੋ ਇਤਿਹਾਸ ਵਿਦਿਆਲਿਆਂ ਜਾਂ ਯੂਨੀਵਰਸਟੀਆਂ ਵਿਚ ਪੜ੍ਹਾਇਆ ਜਾਂਦਾ ਹੈ, ਸਹੀ ਨਹੀਂ। ਉਹ ਸਮਿਆਂ ਤੋਂ ਸਮਾਜ ਦੀ ਹਿਕ ਉਤੇ ਚੜ੍ਹੀ ਹੋਈ ਜਾਬਰ ਸ਼੍ਰੇਣੀ ਦਾ ਪੱਖ ਪੂਰਦਾ ਹੈ। ਇਹ ਕੁਝ

ਜੋਧਿਆਂ ਹਮਲਾਆਵਰ ਜੰਗ ਬਾਜ਼ਾਂ ਤੇ ਜਰਵਾਣਿਆਂ ਦੇ ਜੰਗੀ ਕਾਰਨਾਮਿਆਂ ਨੂੰ ਵਧਾ ਚੜ੍ਹਾ ਕੇ ਦੱਸਣਾ ਤੇ ਉਹਨਾਂ ਦੇ ਗੁਣ ਗਾਉਣਾ ਇਤਿਹਾਸ ਨਹੀਂ। ਇਸ ਲਈ ਇਹ ਇਤਿਹਾਸ ਅਖਾਉਤੀ ਹੈ। ਕੁਝ ਵਿਅਕਤੀਆਂ ਨਹੀਂ ਸਮੁਚੀ ਲੋਕਾਈ ਇਤਿਹਾਸ ਬਣਾਉਂਦੀ ਹੈ। ਮਾਰਕਸ ਨੇ ਇਹ ਵੀ ਆਖਿਆ ਸੀ ਕਿ ਇਤਿਹਾਸ ਮੁੜ ਕੇ ਲਿਖਿਆ ਜਾਵੇਗਾ, ਜਿਸ ਵਿਚ ਮੁਖ ਪਾਤਰ ਸਾਰੀ ਜਨਤਾ, ਤੇ ਮੁਖ-ਘਟਨਾ ਉਹਦਾ ਮੁਢਾਂ ਤੋਂ ਛਿੜਿਆ ਆਉਂਦਾ ਸੰਗਰਾਮ ਹੋਣਗੇ। ਅਜਿਹਾ ਇਤਿਹਾਸ ਲਿਖਣ ਵੇਲੇ ਜ਼ਰੂਰ ਹੀ ਸਾਡੀਆਂ ਪੁਰਾਤਨ ਲੋਕ-ਕਹਾਣੀਆਂ ਨੂੰ ਧਿਆਨ ਵਿਚ ਰਖਣਾ ਪਵੇਗਾ। ਭਵਿਖ ਨੂੰ ਸੱਚਾ ਇਤਿਹਾਸ ਦੇਣ ਲਈ ਲੋਕ-ਕਹਾਣੀਆਂ ਅਖੀਂ ਵੇਖੀਆਂ ਗੁਆਹੀਆਂ ਵਰਗਾ ਕੰਮ ਦੇਣਗੀਆਂ।

ਕਹਾਣੀ ਸਾਹਿਤ ਵਿਚ, ਅਜ ਕਲ, ਲੋਕ-ਕਹਾਣੀਆਂ ਦਾ ਉਹ ਆਦਰ ਭਾਵੇਂ ਨਹੀਂ ਰਿਹਾ, ਜੋ ਪਹਿਲੀਆਂ ਵਿਚ ਕਦੇ ਸੀ। ਪਰ ਤਾਂ ਵੀ ਇਸ ਸਾਹਿਤ ਨੂੰ ਸਾਡੀ ਇਸ ਮਹਾਨ ਧਰਤੀ ਨਾਲ ਤੁਲਨਾ ਦਿਤੀ ਜਾ ਸਕਦੀ ਹੈ, ਇਸਦੀ ਕੱਚੀ ਮਿੱਟੀ ਨੂੰ ਗੋ-ਸੁਆਰ ਕੇ ਹੀ ਪਹਿਲੋਂ ਝੁਗੀਆਂ ਬਣੀਆਂ, ਫੇਰ ਘਰ, ਹਵੇਲੀਆਂ, ਧੌਲਰ ਮਾੜੀਆਂ, ਮਹਲ ਤੇ ਓੜਕ ਤਾਜ ਮਹੱਲ ਵਰਗੇ ਅਜੂਬੇ ਬਣੇ। ਸਮਾਲੋਚਕ ਭਾਵੇਂ ਲੋਕ-ਕਹਾਣੀਆਂ ਦਾ ਸਾਹਿਤਕ ਮੁਲ ਕਾਫ਼ੀ ਨਹੀਂ ਸਮਝਦੇ, ਭਾਵੇਂ ਅਜ ਦਾ ਆਧੁਨਿਕ ਕਹਾਣੀ ਸਾਹਿਤ ਇਹਨਾਂ ਤੋਂ ਕਈ ਗੱਲਾਂ ਸਿਖੇਗਾ। ਅਜ ਏਸ਼ੀਆ ਦੀਆਂ ਸੈਂਕੜੇ ਬੋਲੀਆਂ ਦਾ ਕਹਾਣੀ-ਸਾਹਿਤ ਯੂਰਪ ਦੇ ਕਹਾਣੀ ਸਾਹਿਤ ਤੋਂ ਕਈ ਜਾਚਾਂ ਉਧਾਰੀਆਂ ਲੈਂਦਾ ਹੈ। ਨਵੇਂ ਜੁਗ ਵਿਚ, ਜਦੋਂ ਛੁਟਤਨ ਅਨੁਭਵ ਮਰ ਜਾਵੇਗਾ, ਏਸ਼ੀਆ ਦੀ ਆਧੁਨਿਕ ਕਹਾਣੀ ਆਪਣੇ ਘਰ ਵਲ ਤਕੇਗੀ, ਆਪਣੇ ਘਰਾਣੇ ਉਤੇ ਮਾਣ ਕਰੇਗੀ ਤੇ ਪੁਰਾਤਨ ਲੋਕ-ਕਹਾਣੀ ਦੀ ਪ੍ਰੇਰਨਾ ਨਾਲ ਨਾਲ ਨਵੀਂ ਲੋਕ ਕਹਾਣੀ ਲਿਖੀ ਜਾਵੇਗੀ। ਜੋ ਉਨੀਂ ਹੀ ਸੰਪਸ਼ਟ ਰੂਪ ਵਿਚ ਨਵੇਂ ਲੋਕਾਂ,

ਨਵੀਆਂ ਹੋਣੀਆਂ ਤੇ ਨਵੇਂ ਸਮਾਜ ਬਾਰੇ ਹੋਵੇਗੀ, ਜਿੰਨੀ ਪੁਰਾਣੀ ਕਹਾਣੀ ਪੁਰਾਣੇ ਲੋਕਾਂ, ਪੁਰਾਣੀਆਂ ਹੋਣੀਆਂ ਤੇ ਪੁਰਾਣੇ ਸਮਾਜ ਬਾਰੇ ਹੈ।

ਭਵਿਖ ਵਿਚ ਕਹਾਣੀ ਨੂੰ ਪਫੁਲਤ ਵੇਖਣ ਲਈ ਮੁਢਲੀਆਂ ਲੋਕ-ਕਹਾਣੀਆਂ ਨੂੰ ਸਾਂਭ ਦੀ ਲੋੜ ਹੈ। ਉਨੀ ਹੀ, ਜਿੰਨੀ ਬਿਰਛ ਦੀਆਂ ਟਹਿਣੀਆਂ ਨੂੰ ਤੇ ਲਗਰਾਂ ਨੂੰ ਹਰਿਆਉਲੀਆਂ ਤੇ ਹੁਲਾਰ-ਦੀਆਂ ਰਖਣ ਲਈ ਜੜ੍ਹ ਨੂੰ ਬਚਾ ਕੇ ਰਖਣ ਦੀ ਲੋੜ।

ਸਮਾਜ ਦੀ ਸ਼੍ਰੇਣੀ ਵਾਰ ਟੱਕਰ ਮੁਢਾਂ ਤੋਂ ਚਲੀ ਆਉਂਦੀ ਹੈ। ਭਾਵੇਂ ਇਹ, ਇੰਨੇ ਸਪਸ਼ਟ ਰੂਪ ਵਿਚ ਅਗੇ ਕਦੀ ਨਹੀਂ ਸੀ, ਜਿੰਨੀ ਅਜ ਹੈ। ਦੋ ਸ਼੍ਰੇਣੀਆਂ ਹਨ: ਲੁਟਣ ਵਾਲੇ ਤੇ ਲੁਟੇ ਜਾਣ ਵਾਲੇ। ਦੋਵੇਂ ਸ਼੍ਰੇਣੀਆਂ ਦੋ ਧੜਿਆਂ ਵਿਚ ਜਥੇਬੰਦ ਹਨ। ਦੋਹਾਂ ਵਿਚ ਸਿਧੀ ਟੱਕਰ ਹੈ। ਦੋਹਾਂ ਦਾ ਆਪਣਾ ਸਿਧਾਂਤ, ਆਪਣੀ ਰੀਤੀ ਹੈ: ਜੰਗ ਤੇ ਅਮਨ; ਸਾਮਰਾਜ ਤੇ ਸਾਮਵਾਦ: ਨਾ-ਬਰਾਬਰੀ ਤੇ ਬਰਾਬਰੀ; ਕੌਮਾਂ ਵਿਚ ਪਾੜ ਤੇ ਕੌਮਾਂ ਦੀ ਦੋਸਤੀ; ਭੇਦ ਭਾਵ ਰਹਿਣਗੇ ਤੇ ਭੇਦ ਭਾਵ ਮਿਟਣਗੇ ਆਦਿ ਦੋਵੇਂ ਸਿਧਾਂਤਾਂ ਤੇ ਨੀਤੀਆਂ ਦੇ ਮੰਤਵ, ਮਨੋਰਥ, ਤੇ ਕਿਤੇ ਕਿਤੇ ਸਿਟੇ ਵੀ ਹਨ। ਦੋਹਾਂ ਧੜਿਆਂ ਦਾ ਆਪੋ ਅਪਣਾ ਸਾਹਿੱਤ ਵੀ ਹੈ। ਉਪਰ ਦਸੀ ਜਿਹੜੀ ਲਕੀਰ ਇਨ੍ਹਾਂ ਧੜਿਆਂ ਵਿਚਕਾਰ ਖਿਚੀ ਹੋਈ ਹੈ, ਉਹੀ ਲਕੀਰ ਸਾਹਿੱਤ ਵਿਚੋਂ ਵੀ ਲੰਘਦੀ ਹੈ। ਇਸ ਵੰਡ ਅਨੁਸਾਰ ਸਾਹਿੱਤ ਦੇ ਵੀ ਦੋ ਮੁਖ ਚਲਨ (Characters) ਹਨ: ਪਿਛਾਂਹ ਖਿਚੂ-ਸਾਹਿੱਤ ਤੇ ਅਗਾਂਹ-ਵਧੂ ਸਾਹਿੱਤ।

ਅੱਜ ਦਾ ਜੁਗ ਅਗੇ ਵਧਣ ਦਾ ਜੁਗ ਹੈ। ਤੇ ਇਹ ਸਦੀਆਂ ਤੋਂ ਲੁਟੇ ਜਾਣ ਵਾਲਿਆਂ ਦਾ, ਜਿਤ ਵਲ ਜਾਣ ਦਾ ਜੁਗ ਹੈ। ਲੁਟਣ ਵਾਲੇ ਆਪਣੀ ਲੁਟ ਨੂੰ ਇਸੇ ਤਰ੍ਹਾਂ ਬਰਕਰਾਰ ਰਖਣ ਦੀ ਗ਼ਰਜ਼ ਨਾਲ ਬਾਪ ਦਾਦਿਆਂ ਦੀ ਸੁਲਤਾਨੀ ਦੇ 'ਸੁਨਹਿਰੀ' ਸਮੇਂ ਨੂੰ ਫਿਰ ਸਦਾ ਲਈ ਭੂਤ ਦੇ ਸੋਹਿਲੇ ਗਾਉਂਦੇ ਤੇ ਉਹਨੂੰ ਵਾਜਾਂ ਮਾਰਦੇ ਹਨ। ਪਿਛਾਂਹ ਖਿਚੂ ਸਾਹਿੱਤ ਇਹਨਾਂ ਕੁ-ਨੀਤੀਆਂ ਦਾ

ਸਾਧੂਆਂ ਉਤੇ ਛਾਂ ਹੋਣ ਦੀ ਗਲ ਸਾਰੇ ਖਿੰਡ ਗਈ। ਹਰ ਥਾਂ ਸਾਧੂ-ਭੇਸ ਦਾ ਆਦਰ ਵਧ ਗਿਆ।

ਉਹਨਾਂ ਹੀ ਸਮਿਆਂ ਵਿਚ ਚੋਰ ਡਾਕੂ ਵੀ ਸਨ। ਜਿਥੇ ਦਿਨ ਹੈ, ਉਥੇ ਰਾਤ ਵੀ ਹੈ। ਕਹਿੰਦੇ ਹਨ, ਉਸ ਇਲਾਕੇ ਵਿਚ ਇਕ ਚੋਰ ਰਹਿੰਦਾ ਸੀ। ਸਾਰੀ ਉਮਰ ਉਸ ਨੇ ਚੋਰੀਆਂ ਕੀਤੀਆਂ। ਅਮੀਰ ਵੀ ਲੁਟੇ, ਗਰੀਬ ਵੀ। ਇਹੋ ਉਸ ਦਾ ਕਿੱਤਾ ਸੀ।

ਇਕ ਵਾਰ ਉਸ ਚੋਰ ਨੇ ਕਿਸੇ ਘਰ ਵਿਚ ਸੰਨ੍ਹ ਲਾਇਆ ਤੇ ਉਹ ਅੰਦਰ ਘੁਸ ਗਿਆ। ਇਕ ਖੂੰਜੇ ਵਿਚ ਇਕ ਪੁਰਾਣਾ ਜਿਹਾ ਟਰੰਕ ਸੀ। ਉਹਨੇ ਸਮਝਿਆ, ਕਈ ਲੋਕ ਚੋਰਾਂ ਨੂੰ ਬੁਧੂ ਬਨਾਉਣ ਲਈ ਕੀਮਤੀ ਗਹਿਣੇ ਗੱਟੇ ਆਦਿ ਟੁਟੇ ਹੋਏ ਜੰਗਾਲੇ ਟਰੰਕਾਂ ਵਿਚ ਰਖਦੇ ਹਨ। ਟਰੰਕ ਦਾ ਉਹਨੇ ਜਿੰਦਾ ਭੰਨ ਲਿਆ। ਪਰ ਉਹਦੀ ਆਸ ਤੋਂ ਉਲਟ ਵਿਚੋਂ ਕੁਝ ਵੀ ਨਾ ਨਿਕਲਿਆ। ਕੁਝ ਪਾਟੀਆਂ ਪੁਰਾਣੀਆਂ ਲੀਰਾਂ ਸਨ, ਜੋ ਕਿਸੇ ਕੰਮ ਨਹੀਂ ਸਨ ਆ ਸਕਦੀਆਂ। ਇਕ ਭੜੋਲੀ ਵਿਚ ਹੱਥ ਮਾਰਿਆ, ਉਹ ਵੀ ਖਾਲੀ। ਚੌਕੇ ਵਿਚ ਭਾਂਡੇ ਦੇਖੇ। ਇਕ ਦੋ ਕੌਲੀਆਂ ਤੇ ਮਸੀਂ ਸਿਲਵਰ ਦੀ ਇਕ ਪਤੀਲੀ ਹੋਵੇਗੀ। ਘੰਟਾ, ਡੇਢ ਘੰਟਾ ਉਹਨੇ ਸਾਰਾ ਘਰ ਟੋਹਣ ਵਿਚ ਲਾਇਆ। ਪਰ ਉਹਨੂੰ ਕੋਈ ਵੀ ਕੰਮ ਦੀ ਚੀਜ਼ ਹਥ ਨਾ ਲਗੀ। ਅਚਾਨਕ ਉਹਨੂੰ ਸੁਣਿਆ ਕਿ ਹਨੇਰੇ ਵਿਚ ਘਰ ਦੇ ਇਕ ਖੂੰਜਿਓਂ ਕਿਸੇ ਤੀਵੀਂ ਦੀ ਦੁਖੀਆ ਵਾਜ ਆ ਰਹੀ ਹੈ।

ਵਾਜ ਸੁਣ ਕੇ ਪਹਿਲਾਂ ਤਾਂ ਚੋਰ ਡਰ ਗਿਆ। ਉਹਨੇ ਸਮ੍ਝਿਆ, ਘਰ ਵਾਲਿਆਂ ਨੂੰ ਮੇਰਾ ਪਤਾ ਲਗ ਗਿਆ ਹੈ ਜੇ ਰੌਲਾ ਪੈ ਗਿਆ ਤਾਂ ਮੈਂ ਅੰਦਰੇ ਫੜਿਆ ਜਾਵਾਂਗਾ। ਪਰ ਵਾਜ ਫੇਰ ਆਈ, ਜਿਸ ਵਿਚ ਕਿਸੇ ਸਰੀਰਕ ਪੀੜ ਦੀ ਕੁਰਲਾਹਟ ਸੀ। ਪਹਿਲੋਂ ਤਾਂ ਚੋਰ ਨੇ ਸੋਚਿਆ ਸੀ ਕਿ ਉਹ ਸੰਨ੍ਹ ਵਿਚੋਂ ਭਜ ਨਿਕਲੇ। ਪਰ ਫੇਰ ਉਹਨੇ ਸਲਾਹ ਬਦਲ ਲਈ ਤਾਂ ਮਨ ਵਿਚ ਮਤਾ ਪਕਾਇਆ ਕਿ

ਉਸ ਤੀਵੀਂ ਦੇ ਕੋਲ ਚਲਾ ਜਾਵੇ। ਦੀਵਾ ਜਗਾ ਕੇ ਉਹਨੂੰ ਅਪਣੇ ਬਾਰੇ ਸਚੋ ਸਚ ਦਸੇ ਤੇ ਉਹਦੀ ਵਿਥਿਆ ਪੁਛੇ। ਇਕ ਦੋ ਵਾਰ ਉਹਨੇ ਇਸ ਗਲ ਨੂੰ ਵਿਚਾਰਿਆ ਤੇ ਇਉਂ ਕਰਨ ਦਾ ਡਰ ਤੇ ਲਾਭ ਦੋਵੇਂ ਸੋਚੇ। ਅਖੀਰ ਉਹਨੇ ਫੈਸਲਾ ਕੀਤਾ ਕਿ ਸਚ ਕਹਿਣ ਨੂੰ ਕੋਈ ਡਰ ਨਹੀਂ ਹੁੰਦਾ। ਉਸ ਨੂੰ ਚਾਨਣ ਕਰ ਕੇ ਤੀਵੀਂ ਦੇ ਸਾਹਮਣੇ ਹੋ ਜਾਣਾ ਚਾਹੀਦਾ ਹੈ।

ਉਹਨੇ ਆਪਣੀ ਜੇਬ ਵਿਚੋਂ ਸੀਖਾਂ ਦੀ ਡਬੀ ਕਢੀ ਤੇ ਉਹਦੇ ਉਤੇ ਤੀਲੀ ਘਸਾਈ; ਇਕ ਦਮ ਅਚਾਨਕ ਚਾਨਣ ਹੋ ਜਾਣ ਨਾਲ ਉਹ ਤ੍ਰਬਕੀ ਤੇ ਘਬਰਾ ਕੇ ਬੋਲੀ: "ਕੌਣ ਐਂ ?"

ਚੋਰ ਨੇ ਨਰਮੀ ਨਾਲ ਆਖਿਆ: "ਡਰਨ ਦੀ ਕੋਈ ਗਲ ਨਹੀਂ ਮਾਈ! ਮੈਂ ਹੁਣੇ ਤੈਨੂੰ ਸਭ ਕੁਝ ਦਸ ਦਿੰਦਾ ਹਾਂ–ਪਹਿਲਾਂ ਮੈਨੂੰ ਦੀਵਾ ਦਸ, ਕਿਥੇ ਐ।" ਏਨੀ ਗਲ ਉਹਨੇ ਕਹੀ ਹੀ ਸੀ ਕਿ ਉਹਨੂੰ ਚੁਲ੍ਹੇ ਦੇ ਓਟੀਏ ਦੀ ਮਿਆਲੀ ਉਤੇ ਪਿਆ ਦੀਵਾ ਦਿਸ ਪਿਆ। ਪਹਿਲੀ ਤੀਲੀ ਬੁਝ ਗਈ। ਨਵੀਂ ਉਹਨੇ ਇਕ ਹੋਰ ਬਾਲੀ ਤੇ ਦੀਵਾ ਜਗਾ ਦਿਤਾ।

ਤੀਵੀਂ, ਜੋ ਮੂੰਹ ਨੂੰ ਰਜਾਈ ਵਿਚੋਂ ਬਾਹਰ ਕਢੀ ਮੰਜੇ ਉਤੇ ਪਈ ਸੀ, ਘਰ ਵਿਚ ਓਪਰੇ ਆਦਮੀ ਨੂੰ ਵੇਖ ਕੇ ਸਹਿਮ ਗਈ। ਪਰ ਉਸ ਨੇ ਰੌਲਾ ਨਾ ਪਾਇਆ। ਘਬਰਾਹਟ ਤੇ ਦੁਖ ਵਿਚ ਉਸ ਤੋਂ ਰੌਲਾ ਪਾਇਆ ਹੀ ਨਾ ਗਿਆ।

ਚੋਰ ਤੀਵੀਂ ਦੇ ਮੰਜੇ ਕੋਲ ਆ ਕੇ ਖਲੋ ਗਿਆ। ਬਿੜਕ ਨਾ ਹੋਣ ਲਈ ਉਹਦੇ ਪੈਰਾਂ ਹੇਠ ਰੂੰ ਬੰਨ੍ਹੀ ਹੋਈ ਸੀ। ਉਹਨੇ ਆਖਿਆ, "ਮਾਈ, ਤੂੰ ਡਰ ਨਾ. ਭਾਵੇਂ ਮੈਂ ਚੋਰ ਹਾਂ ਤੇ ਸੰਨ੍ਹ ਲਾ ਕੇ ਤੇਰੇ ਘਰ ਚੋਰੀ ਕਰਨ ਆਇਆ ਹਾਂ, ਪਰ ਹੁਣ ਮੈਂ ਤੇਰੇ ਘਰ ਚੋਰੀ ਨਹੀਂ ਕਰਾਂਗਾ–ਤੂੰ ਬਿਲਕੁਲ ਨਾ ਡਰ।"

ਤੀਵੀਂ ਨੇ ਆਖਿਆ: ਵੇ ਵੀਰ, ਮੇਰੇ ਗਰੀਬਣੀ ਦੇ ਘਰ ਕੀ

ਰਖਿਆ ਸੀ, ਮੈਂ ਤਾਂ ਰੋਟੀ ਤੋਂ ਵੀ ਭੁਖੀ ਮਰਦੀ ਆਂ। ਦੋ ਨਿਆਣੇ ਨੇ, ਉਹ ਵੀ ਬੀਮਾਰ ਰਹਿੰਦੇ ਨੇ—ਮੈਨੂੰ ਆਪ ਤਪਦਿਕ ਲਗੀ ਹੋਈ ਐ। ਕੰਮ ਮੈਥੋਂ ਨਹੀਂ ਹੁੰਦਾ ਇਥੇ ਕੀ ਪਿਆ ਸੀ ਦੋ ਦਿਨ ਹੋ ਗੇ ਰੋਟੀ ਨੂੰ ਪੱਕੀ। ਨਾ ਦਾਰੂ ਲਈ ਪੈਸਾ ਕੋਲ ਐ........।"

ਤੀਵੀਂ ਨੇ ਆਪਣੇ ਦੁਖ ਦੀ ਸਾਰੀ ਕਹਾਣੀ ਸੁਣਾਈ। ਚੋਰ ਨੇ ਆਖਿਆ: "ਮਾਈ, ਹੁਣ ਤਾਂ ਜੋ ਮੈਥੋਂ ਹੋਇਆ, ਉਹਦੀ ਮੈਨੂੰ ਮਾਫੀ ਦੇ। ਅਗੋਂ ਨੂੰ ਮੈਂ ਕਦੇ ਕਿਸੇ ਗਰੀਬ ਦੇ ਘਰ ਸੰਨ੍ਹ ਨਹੀਂ ਲਾਵਾਂਗਾ। ਕੰਮ ਤਾਂ ਮੈਂ ਇਹੋ ਕਰਾਂਗਾ, ਕਿਉਂਕਿ ਹੋਰ ਕੰਮ ਮੈਥੋਂ ਕੋਈ ਹੋ ਨਹੀਂ ਸਕਦਾ--ਸਾਰੀ ਉਮਰ ਇਸੇ ਕਿੱਤੇ ਵਿਚ ਬੀਤੀ ਹੈ। ਪਰ, ਹਾਂ, ਅਗੋਂ ਨੂੰ ਮੈਂ ਗਰੀਬਾਂ ਨੂੰ ਨਹੀਂ, ਸਿਰਫ ਅਮੀਰਾਂ ਨੂੰ ਲੁਟਿਆ ਕਰਾਂਗਾ। ਤੇ ਅਮੀਰਾਂ ਵੀ ਓਹਨਾਂ ਨੂੰ ਜੋ ਗਰੀਬਾਂ ਦਾ ਲਹੂ ਚੂਸ ਚੂਸ ਗੋਗੜਾਂ ਫੁਲਾਈ ਬੈਠੇ ਨੇ—ਜੋ ਆਪ ਵਿਹਲੇ ਰਹਿੰਦੇ ਤੇ ਹੋਰ ਦੀ ਕਿਰਤ ਲੁਟਦੇ ਨੇ—ਸਗੋਂ ਇਸ ਨਾਲ ਮੈਂ ਇਹ ਵੀ ਪ੍ਰਣ ਕਰਦਾ ਹਾਂ ਕਿ ਉਸ ਲੁਟੇ ਹੋਏ ਧਨ ਨੂੰ ਆਪਣੇ ਕੋਲ ਨਹੀਂ ਰਖਾਂਗਾ, ਸਗੋਂ ਉਹਨਾਂ ਦੁਖੀਆਂ ਤੇ ਲੋੜਵੰਦਾਂ ਵਿਚ ਹੀ ਵੰਡ ਦਿਤਾ ਕਰਾਂਗਾ, ਜੋ ਪੈਸੇ ਪੈਸੇ ਲਈ ਤਰਸਦੇ ਰੋਟੀ ਤੇ ਦਵਾਈਆਂ ਖੁਣੋ ਮਰਦੇ ਰਹਿੰਦੇ ਹਨ ...।" ਏਨੀ ਗਲ ਆਖ ਕੇ ਚੋਰ ਨੇ ਆਪਣੀ ਜੇਬ ਵਿਚੋਂ ਚਾਂਦੀ ਦੀ ਇਕ ਮੋਹਰ ਕਢ ਕੇ ਮਾਈ ਨੂੰ ਫੜਾਉਂਦਿਆਂ ਆਖਿਆ: "ਇਸ ਨਾਲ ਤੂੰ ਅਗੇ ਆਪਣੀ ਲੋੜ ਦੀਆਂ ਚੀਜ਼ਾਂ ਮੰਗਾ ਲਈ। ਹੁਣ ਮੈਂ ਸੰਨ੍ਹ ਬੰਦ ਕਰਕੇ ਬੂਹੇ ਰਾਹੀਂ ਚਲਾ ਜਾਵਾਂਗਾ ਤੇ ਤੇਰੀ ਖਬਰ ਰਖਿਆ ਕਰਾਂ-ਗਾ—ਮੌਕਾ ਬਚਾ ਕੇ ਕਦੇ ਕਦੇ ਆਇਆ ਕਰਾਂਗਾ ਤੇ ਤੈਨੂੰ ਰੁਪਏ ਜਾਂ ਰਸਦ ਦੇ ਜਾਇਆ ਕਰਾਂਗਾ। ਤੂੰ ਮੈਨੂੰ ਆਪਣਾ ਭਰਾ ਹੀ ਸਮਝ ਅਜ ਤੋਂ ਤੂੰ ਮੇਰੀ ਭੈਣ ਐਂ।

ਇਹ ਆਖ ਕੇ ਚੋਰ ਨੇ ਛੇਤੀ ੨ ਸੰਨ੍ਹ ਬੰਦ ਕਰ ਦਿਤੀ ਤੇ ਆਪ ਬੂਹੇ ਵਿਚੋਂ ਲੰਘ ਕੇ ਬਾਹਰ ਹਨੇਰੇ ਵਿਚ ਗੁੰਮ ਗਿਆ।

ਹੁਣ ਚੋਰ ਨੇ ਗਰੀਬਾਂ ਨੂੰ ਲੁਟਣਾ ਛਡ ਦਿਤਾ ਸੀ। ਉਹ

ਉਹਨਾਂ ਅਮੀਰਾਂ ਨੂੰ ਲੁਟਦਾ ਜੋ ਆਪ ਹੀ ਲੁਟੇਰੇ ਸਨ ਤੇ ਲੋਕਾਂ ਦੀ ਕਿਰਤ ਲੁਟ ਲੁਟ ਕੇ ਧਨ ਜੋੜੀ ਬੈਠੇ ਸਨ।

ਕਦੇ ਕਦੇ ਚੋਰ ਉਸ ਤੀਵੀਂ ਦੇ ਘਰ ਆਉਂਦਾ ਤੇ ਉਸ ਨੂੰ ਮਹੀਨੇ ਭਰ ਦਾ ਖਰਚ ਪਾਣੀ ਦੇ ਜਾਂਦਾ। ਬੀਮਾਰੀ ਤੋਂ ਵੀ ਹੁਣ ਉਸ ਗਰੀਬਣੀ ਨੂੰ ਆਰਾਮ ਆ ਗਿਆ ਸੀ। ਇਹੋ ਜੇਹੀਆਂ ਕਿੰਨੀਆਂ ਹੀ ਤੀਵੀਆਂ ਗਰੀਬ ਗੁਰਬੇ ਤੇ ਹੋਰ ਲੋੜਵੰਦਾਂ ਨੂੰ ਚੋਰ ਪਾਲਦਾ ਤੇ ਦੁਖੀਆਂ ਦੀ ਸੇਵਾ ਕਰਦਾ ਸੀ।

ਕੁਝ ਦਿਨਾਂ ਮਗਰੋਂ ਵਡੀ ਕਚਹਿਰੀ ਵਿਚ ਇਕ ਮਕੱਦਮਾ ਪੇਸ਼ ਹੋਇਆ। ਇਲਾਕੇ ਦੇ ਇਕ ਜਾਗੀਰਦਾਰ ਦੇ ਗੁੰਡਿਆਂ ਨੇ ਇਕ ਕਿਸਾਨ ਨੂੰ, ਜੋ ਜਾਗੀਰਦਾਰ ਦੀ ਭੋਂ ਵਾਹੁੰਦਾ ਸੀ ਤੇ ਵਟਾਈ ਆਦਿ ਦੇ ਝਗੜੇ ਕਰਕੇ ਜਾਗੀਰਦਾਰ ਨਾਲ ਕੁਝ ਉੱਚਾ ਨੀਵਾਂ ਬੋਲ ਬੈਠਿਆ ਸੀ, ਖੇਤ ਵਿਚ ਜਾ ਕੇ ਕੁਟਿਆ ਸੀ। ਕਿਰਸਾਣ ਨੇ ਦਾਵਾ ਕਰ ਦਿਤਾ। ਕਿਰਸਾਣ ਤੋਂ ਜਦ ਮੌਕੇ ਦਾ ਗਵਾਹ ਪੁਛਿਆ ਤਾਂ ਉਹਨੇ ਆਖਿਆ: 'ਹਜ਼ੂਰ ਹੋਰ ਤਾਂ ਉਥੇ ਉਸ ਵੇਲੇ ਕੋਈ ਨਹੀਂ ਸੀ, ਹਾਂ ਇਕ ਸਾਧੂਆਂ ਦੀ ਟੋਲੀ ਅਚਾਨਕ ਚਲੀ ਆਉਂਦੀ ਸੀ, ਜਿਨ੍ਹਾਂ ਨੇ ਮੇਰੀ ਹਾਲ ਪਾਹਰਿਆ ਸੁਣੀ ਤੇ ਮੈਨੂੰ ਛੁਡਾ ਦਿਤਾ ਸੀ। ਉਹ ਉਹੀ ਧਰਮੀ ਸਾਧੂ ਹਨ, ਜਿਨ੍ਹਾਂ ਉਤੇ ਬਦਲੀ ਦੀ ਛਾਂ ਰਹਿੰਦੀ ਹੈ।

ਸਾਧੂਆਂ ਦਾ ਪਤਾ ਕਰ ਕੇ ਹਾਕਮ ਨੇ ਉਹਨਾਂ ਨੂੰ ਕਚਹਿਰੀ ਵਿਚ ਤਲਬ ਲਿਆ। ਇਹ ਗਲ ਸਾਰੇ ਖਿੰਡ ਗਈ। ਜਦੋਂ ਜਾਗੀਰਦਾਰ ਨੂੰ ਇਸ ਗਲ ਦਾ ਪਤਾ ਲਗਿਆ ਤਾਂ ਉਹਨੇ ਸਾਧੂਆਂ ਨੂੰ ਮਿਲਣ ਦੀ ਕੋਸ਼ਸ਼ ਕੀਤੀ। ਦੱਸਣ ਵਾਲਿਆਂ ਨੇ ਦਸਿਆ ਕਿ ਜਾਗੀਰਦਾਰ ਆਪਣੀ ਹਵੇਲੀ ਵਿਚ ਇਥੋਂ ਤਕ ਗੜ੍ਹਕਾਂ ਮਾਰਦਾ ਸੀ ਕਿ ਉਹ ਸਾਧੂਆਂ ਦੇ ਬਰਾਬਰ ਸੋਨਾ ਤੋਲ ਦੇਵੇਗਾ। ਕਈਆਂ ਨੇ ਸਾਧੂਆ ਨੂੰ ਹਨੇਰੇ ਸਵੇਰ ਉਹਦੀ ਹਵੇਲੀ ਵਿਚ ਵੜਦੇ ਨਿਕਲਦੇ

ਵੀ ਦੇਖਿਆ।

ਜਾਗੀਰਦਾਰ ਪਿਛੇ ਧਨ, ਦੌਲਤ, ਗੁੰਡੇ ਤੇ ਸਮੇਂ ਦੀ ਤਾਕਤ ਸੀ। ਪਰ ਗਰੀਬ ਕਿਰਸਾਣ ਪਿਛੇ ਕੋਈ ਨਾ ਸੀ, ਸਵਾਏ ਉਸ ਚੋਰ ਦੀ ਲੁਕਵੀਂ ਮਦਦ ਦੇ, ਜਾ ਨੇਕ ਲੁਕਾਈ ਦੀ ਚੁਪ ਵਾਜ ਦੇ।

ਜਦੋਂ ਕਚਹਿਰੀ ਵਿਚ ਗਵਾਹਾਂ ਦੀ ਪੇਸ਼ੀ ਹੋਈ ਤਾਂ ਸਾਧੂਆਂ ਦੀ ਸਾਰੀ ਮੰਡਲੀ ਨੇ ਕਿਰਸਾਣ ਦੇ ਵਿਰੁਧ ਤੇ ਜਾਗੀਰਦਾਰ ਦੇ ਗੁੰਡਿਆਂ ਦੇ ਹਕ ਵਿਚ ਗੁਆਹੀ ਦੇ ਦਿਤੀ। ਭਗਵੇਂ ਭੇਸ ਵਲ ਦੇਖਦੇ ਲੋਕੀ ਦੰਦ ਚਬਦੇ ਰਹਿ ਗਏ।

ਕੁਝ ਦਿਨਾਂ ਮਗਰੋਂ ਲੋਕਾਂ ਨੇ ਕੀ ਕੌਤਕ ਦੇਖਿਆ ਕਿ ਕੱਲਰ ਵਿਚ ਤੁਰਦੀ ਸਾਧੂਆਂ ਦੀ ਮੰਡਲੀ ਉਤੇ ਹੁਣ ਧੁਪ ਹੁੰਦੀ ਤੇ ਅਸਮਾਨ ਵਿਚ ਉਡਦੇ ਛਤਰੀ ਵਰਗੇ ਬਦਲ ਦੀ ਛਾਂ ਚੋਰ ਦੇ ਸਿਰ ਹੁੰਦੀ। ਅਸਲ ਵਿਚ ਛਾਂ ਨਾ ਚੋਰ ਉਤੇ ਹੁੰਦੀ ਹੈ ਨਾ ਸਾਧ ਉਤੇ; ਛਾਂ ਸੱਚ ਉਤੇ ਹੁੰਦੀ ਹੈ।

---

# ਮਾਇਆ ਨਾਗਣੀ

ਤਿੰਨ ਚੋਰ ਚੋਰੀ ਕਰਨ ਚੱਲੇ । ਕਿੰਨੇ ਚਿਰ ਤੋਂ ਉਹਨਾਂ ਦਾ ਕੋਈ ਦਾਉ ਨਹੀਂ ਸੀ ਲਗਿਆ । ਇਸ ਲਈ ਉਹਨਾਂ ਨੇ ਪੱਕੀ ਧਾਰ ਲਈ ਸੀ ਕਿ ਭਾਵੇਂ ਕੁਝ ਹੋਵੇ, ਕਿੰਨੇ ਵੀ ਖਤਰੇ ਵਿਚ ਕਿਉਂ ਨਾ ਪੈਣਾ ਪਵੇ, ਉਹ ਜ਼ਰੂਰ ਕੁਝ ਨਾ ਕੁਝ ਲੈ ਕੇ ਮੁੜਨਗੇ । ਆਪੋ ਆਪਣੇ ਪੀਰਾਂ, ਦੇਵਤਿਆਂ ਨੂੰ ਧਿਆ ਕੇ ਉਹ ਰੋਹੀਆਂ ਵਲ ਤੁਰ ਪਏ ।

ਚਲੋ ਚਲ ਇਕ ਜੰਗਲ ਵਿਚ ਪੁਜੇ । ਕੋਈ ਅਜੇਹਾ ਮੌਕਾ ਹੱਥ ਨਾ ਲਗਿਆ ਜਦੋਂ ਉਹ ਕਿਸੇ ਰਾਹੀਂ ਮੁਸਾਫ਼ਰ ਨੂੰ ਲੁੱਟ ਸਕਦੇ । ਅਖੀਰ ਉਨ੍ਹਾਂ ਨੂੰ ਜੰਗਲ ਵਿਚ ਇਕ ਪਾਸੇ ਇਕ ਸਾਧੂ ਦੀ ਝੁਗੀ ਦਿਖਾਈ ਦਿਤੀ ।

ਚੋਰਾਂ ਨੇ ਇਹ ਸੁਣਿਆ ਹੋਇਆ ਸੀ ਕਿ ਸਾਧਾਂ ਕੋਲੋਂ ਵੀ ਚੋਰੀ ਕਰਨ ਲਈ ਕਈ ਤਰ੍ਹਾਂ ਦੀਆਂ ਸੂਹਾਂ ਜਾਂ ਭੇਤ ਮਿਲ ਜਾਂਦੇ ਹਨ । ਇਹ ਸੋਚ ਕੇ ਉਹ ਸਾਧੂ ਕੋਲ ਚਲੇ ਗਏ ਕਿ ਅਜ ਉਸੇ ਤੋਂ ਹੀ ਕੁਝ ਪੁਛ ਲਈਏ ।

ਸਾਧੂ ਨੇ ਚੋਰਾਂ ਨੂੰ ਵੇਖ ਕੇ ਪਹਿਲੋਂ ਸਮਝਿਆ ਕਿ ਸ਼ਾਇਦ ਕੋਈ ਸ਼ਰਧਾਲੂ ਹਨ ਤੇ ਰੱਬ ਦੇ ਘਰ ਦੀ ਕੋਈ ਗੱਲ ਪੁਛਣ ਲਈ ਉਹਦੇ ਕੋਲ ਦਰਸ਼ਨਾਂ ਨੂੰ ਚਲੇ ਆਏ ਹਨ । ਉਹਨੂੰ ਕੁਝ ਚੜ੍ਹਾਵੇ

ਆਦਿ ਦੀ ਵੀ ਆਸ ਹੋ ਗਈ। ਉਹ ਨੇ ਸਮਾਧੀ ਵਿਚੋਂ ਮੀਟੀਆਂ ਅੱਖਾਂ ਖੋਲ ਕੇ ਸਾਧੂਆਂ ਵਾਲੀ ਵਡਿੱਤਣ ਨਾਲ ਪੁਛਿਆ: 'ਆਓ ਜਗਿਆਸੂਓ, ਕਿਸ ਕਾਰਣ ਆਉਣੇ ਹੋਏ ?''

ਚੋਰਾਂ ਨੇ ਆਖਿਆ : ''ਸਾਧੂ ਜੀ ਮਹਾਰਾਜ, ਕਾਰਣ ਸਾਡਾ ਕੀ ਹੋਣਾ ਸੀ, ਅਸੀਂ ਆਂ ਚੋਰ, ਸਾਫ਼ ਗੱਲ ਹੈ ਥੋਡੇ ਅਗੇ, ਸਾਡਾ ਨੀਂ ਲਗਿਆ ਦਾਓ ਕਿੰਨੇ ਚਿਰ ਤੋਂ—ਕੋਈ ਸਾਮੀ ਟਕਰਾਓ-ਕੁਝ ਨਸ਼ਾ ਪਾਣੀ ਤੁਰਦਾ ਹੋਵੇ।''

ਚੋਰਾਂ ਦਾ ਨਾਂ ਸੁਣ ਕੇ ਸਾਧੂ ਬਿੱਟ ਬਿੱਟ ਝਾਕਣ ਲਗਾ। ਉਹਨੂੰ ਆਪਣੀ ਸਾਰੀ ਸਮਾਧੀ ਭੁਲ ਗਈ ਤੇ ਆਖਣ ਲਗਾ। ''ਹਰੇ ਰਾਮ, ਜਗਿਆਸੂ, ਰੱਬ ਦਾ ਨਾਂ ਜਪੋ'' ਤੇ ਉਸ ਤੋਂ ਘਬਰਾ-ਹਟ ਨਾਲ ਨਿਕਲ ਗਿਆ......... ''ਔਰ ਇਥੇ ਕਿਆ ਰਖਿਆ ਹੈ..... ।''

ਸਾਧੂਆਂ ਦੀਆਂ ਥਿੜਕਵੀਆਂ ਗੱਲਾਂ ਤੇ ਘਾਬਰੀਆਂ ਅੱਖਾਂ ਦੇਖ ਕੇ ਚੋਰਾਂ ਨੂੰ ਸ਼ੱਕ ਪੈ ਗਿਆ ਕਿ ਇਹ ਜ਼ਰੂਰ ਕੋਈ ਪਖੰਡੀ ਸਾਧੂ ਹੈ, ਜਿਸ ਨੂੰ ਸਾਡੀਆਂ ਦੋ ਚਾਰ ਗੱਲਾਂ ਤੋਂ ਹੀ ਸਾਰੀ ਭਗਤੀ ਵਿਸਰ ਗਈ। ਸੱਚੇ ਸਾਧੂ ਤਾਂ ਰਾਜਿਆਂ ਤੋਂ ਨਹੀਂ ਝਕਦੇ। ਇਸ ਲਈ ਉਹਨਾਂ ਨੇ ਸੋਚਿਆ ਕਿ ਇਹੋ ਜੇਹੇ ਤਾਂ ਹੁੰਦੇ ਵੀ ਨੌਸਰੀ ਹਨ। ਲੋਕਾਂ ਨੂੰ ਮੋਹ-ਮਾਇਆ ਤੋਂ ਬਚਣ ਦਾ ਉਪਦੇਸ਼ ਦੇਂਦੇ ਰਹਿੰਦੇ ਹਨ ਤੇ ਆਪ ਮੋਹ ਅਤੇ ਮਾਇਆ ਦੋਹਾਂ ਦੇ ਲਾਲਚੀ ਹੁੰਦੇ ਹਨ। ਸੋ ਚੋਰਾਂ ਨੇ ਸਾਧੂ ਦੀ ਕਮਜ਼ੋਰੀ ਨੂੰ ਭਾਂਪਦਿਆਂ ਜ਼ਰਾ ਵਿਗੜ ਕੇ ਆਖਿਆ : ''ਦੇਖ ਓਏ ਸਾਧਾ, ਯਾ ਤਾਂ ਸਿੱਧੇ ਹੱਥ ਨਾਲ ਜੋ ਕੁਝ ਕੋਲ ਹੈ, ਰੱਖ ਦੇਹ, ਨਹੀਂ ਫੇਰ ਮੋਰ ਬਣਨ ਲਈ ਤਿਆਰ ਹੋ ਜਾ।''

ਇਹ ਗੱਲ ਸੁਣ ਕੇ ਸਾਧੂ ਹੋਰ ਘਬਰਾ ਗਿਆ : 'ਹੈਂ ਜੀ, ਹੈਂ ਮੋਰ ? ਤੁਜੀਂ ਮਹਾਰਾਜ......ਮੋਰ ? ਮੈਂ ਸਰਾਪ...ਸਰਾਪ... !''

''ਰੱਖ, ਜੋ ਕੁਝ ਹੈ ?'' ਇਕ ਚੋਰ ਨੇ ਮੁੱਕਾ ਉੱਗਰ ਕੇ ਜ਼ੋਰ

ਨਾਲ ਆਖਿਆ।''

ਸਾਧੂ ਦੇ ਪੈਰ ਉੱਖੜ ਗਏ: ''ਮੇਰੇ ਕੋਲ ਤਾਂ ਕੁਝ ਨੀਂ ਜੀ...।''

ਹੁਣ ਚੋਰਾਂ ਨੂੰ ਪੱਕੀ ਸ਼ੱਕ ਹੋ ਗਈ ਕਿ ਇਹਦੇ ਕੋਲ ਜ਼ਰੂਰ ਕੁਝ ਹੈ। ਤਾਂ ਹੀ ਇਹ ਡਰਦਾ ਜਾਨ ਬਚਾਉਣੀ ਚਾਹੁੰਦਾ ਹੈ।

ਕਈ ਸਾਧੂ ਲਾਲਚੀ ਵੀ ਬਹੁਤ ਹੁੰਦੇ ਹਨ। ਹਥੋਂ ਚੀਜ਼ ਨਹੀਂ ਦੇਣੀ, ਜਾਨ ਦੇ ਦੇਣੀ। ਮੂੰਹੋਂ ਤਿਆਗ ਕਰਨਗੇ। ਪਰ ਆਪ ਜਗਿਆਸੂਆਂ ਨਾਲੋਂ ਵਧ ਦੁਨੀਆਦਾਰੀ ਨੂੰ ਚੰਬੜੇ ਰਹਿਣਗੇ ਚੋਰਾਂ ਨੇ ਸੋਚਿਆ ਕਿ ਇਹਨੇ ਨਿਰੇ ਦਬਕਿਆਂ ਨਾਲ ਸੂਤ ਨਹੀਂ ਆਉਣਾ। ਡੰਡਾ ਹੀ ਫੇਰਨਾ ਚਾਹੀਦਾ ਹੈ।

ਅਖੀਰ ਉਹਨਾਂ ਨੇ ਸਾਧੂ ਨੂੰ ਫੜਕੇ ਜਦੋਂ ਕੁਟਾਪਾ ਚਾੜ੍ਹਣਾ ਸ਼ੁਰੂ ਕੀਤਾ ਤੇ ਜਦੋਂ ਮਾਰ ਮਾਰ ਕੇ ਅਧ ਮੋਇਆ ਕਰ ਦਿਤਾ ਤਾਂ ਉਹਦਾ ਸਾਰਾ ਮਹਾਤਮਾਪਣ ਜਾਂਦਾ ਰਿਹਾ ਤੇ ਹੱਥ ਬੰਨ ਕੇ ਆਖਣ ਲਗਾ: ''ਮਾਪਿਓ, ਮਾਰੋ ਨਾ, ਜੋ ਕੁਝ ਮੇਰੇ ਪਾਸ ਹੈ......

''ਸੱਚ ਕਿਉਂ ਨਹੀਂ ਬਕਦਾ ਫੇਰ...?'' ਚੋਰਾਂ ਨੇ ਆਖਿਆ। ''ਕੱਢ ਛੇਤੀ।''

ਸਾਧੂ ਨੇ ਮਾਰ ਤੋਂ ਖਹਿੜਾ ਛੁਡਾਇਆ ਤੇ ਝੁਗੀ ਵਿਚੋਂ ਸੋਨੇ ਦੀ ਇਕ ਡਲੀ ਲਿਆ ਕੇ ਚੋਰਾਂ ਅੱਗੇ ਰੱਖ ਦਿਤੀ।

ਸੋਨੇ ਦੀ ਡਲੀ ਲੈ ਕੇ ਚੋਰ ਓਥੋਂ ਤੁਰ ਪਏ। ਰਾਹ ਵਿਚ ਉਹ ਗੱਲਾਂ ਕਰਦੇ ਜਾਣ। ''ਦੇਖੋ, ਸਹੁਰੇ ਸਾਧ ਨੇ ਸੋਨੇ ਦੀ ਇਸ ਡਲੀ ਪਿਛੇ ਕਿੰਨੀ ਮਾਰ ਖਾਧੀ। ਮਰਦਾ ਮਰਦਾ ਹੀ ਬਚਿਆ ਹੈ ਇਕ ਲੇਖੇ। ਜੇ ਹੱਥੋਂ ਛਡਦਾ ਨਾ ਤਾਂ ਮਾਮਲਾ ਪਾਰ ਸੀ।''

ਗੱਲਾਂ ਕਰਦੇ ਉਹ ਕਿੰਨੀ ਦੂਰ ਨਿਕਲ ਆਏ। ਉਹਨਾਂ ਨੂੰ ਭੁੱਖ ਵੀ ਬੜੀ ਲਗੀ ਹੋਈ ਸੀ ਤੇ ਸੋਨੇ ਨੂੰ ਵੰਡਣਾ ਵੀ ਸੀ। ਇਕ ਥਾਂ ਖਲੋ ਕੇ ਉਹਨਾਂ ਫੈਸਲਾ ਕੀਤਾ ਕਿ ਪਹਿਲਾਂ ਕੋਈ ਰੋਟੀ ਦਾ

ਪ੍ਰਬੰਧ ਕਰੀਏ, ਫੇਰ ਨੀਹਚੋਂ ਨਾਲ ਬੈਠ ਕੇ ਡਲੀ ਵੰਡਾਂਗੇ।

ਸਾਰੇ ਇਸ ਗੱਲ ਨਾਲ ਸਹਿਮਤ ਹੋ ਗਏ। ਸਲਾਹ ਬਣੀ ਕਿ ਇਕ ਆਦਮੀ ਨੇੜੇ ਦੇ ਸ਼ਹਿਰ ਜਾਵੇ ਤੇ ਰੋਟੀਆਂ ਪਕਵਾ ਲਿਆਵੇ। ਦੋ ਇਥੇ ਜੰਗਲ ਵਿਚ ਰਹਿਣ।

ਉਹਨਾਂ 'ਚੋਂ ਇਕ ਆਦਮੀ ਰੋਟੀਆਂ ਲੈਣ ਸ਼ਹਿਰ ਚਲਾ ਗਿਆ।

ਕਹਿੰਦੇ ਹਨ, ਮਾਇਆ ਨਾਗਣੀ ਹੁੰਦੀ ਹੈ ਤੇ ਖ਼ਾਸ ਕਰ ਉਹ ਮਾਇਆ ਜੋ ਅਣ-ਕਮਾਈ ਹੱਥ ਆ ਜਾਵੇ। ਇਹ ਮਨਾਂ ਵਿਚ ਪਾਪ, ਈਰਖਾ ਤੇ ਦਵੈਤ ਭਰ ਦਿੰਦੀ ਹੈ ਤੇ ਬੁਧੀ ਮਲੀਨ ਕਰ ਦਿੰਦੀ ਹੈ।

ਜਿਹੜਾ ਆਦਮੀ ਰੋਟੀਆਂ ਲੈਣ ਗਿਆ ਸੀ। ਉਹਦੇ ਮਨ ਵਿਚ ਪਾਪ ਜਾਗਿਆ ਤੇ ਉਹਨੇ ਰੋਟੀਆਂ ਵਿਚ ਜ਼ਹਿਰ ਪੁਆ ਲਿਆ। ਉਹਨੇ ਸੋਚਿਆ ਸੀ ਕਿ ਰੋਟੀਆਂ ਖਾ ਕੇ ਉਹ ਮਰ ਜਾਣਗੇ ਤੇ ਸੋਨੇ ਦੀ ਸਾਰੀ ਡਲੀ ਉਹਦੀ ਹੋ ਜਾਵੇਗੀ। ਏਧਰ ਜੰਗਲ ਵਿਚ ਬੈਠੇ ਦੋਹਾਂ ਜਣਿਆਂ ਨੇ ਸੋਚਿਆ ਕਿ ਜਦੋਂ ਉਹਨਾਂ ਦਾ ਸਾਥੀ ਰੋਟੀ ਲੈ ਕੇ ਆਵੇ ਤੇ ਅਭੋਲ ਹੋ ਕੇ ਬੈਠ ਜਾਵੇ ਤਾਂ ਪਹਿਲੋਂ ਰਲ ਕੇ ਉਹਨੂੰ ਮਾਰ ਮੁਕਾਈਏ। ਰੋਟੀ ਪਿਛੋਂ ਹੀ ਖਾਵਾਂਗੇ। ਇਸ ਤਰ੍ਹਾਂ ਸੋਨੇ ਵਿਚੋਂ ਉਹਨੂੰ ਹਿੱਸਾ ਨਹੀਂ ਦੇਣਾ ਪਵੇਗਾ। ਤਿੰਨਾਂ ਦੇ ਮਨਾਂ ਵਿਚ ਪਾਪ ਭਰ ਗਿਆ।

ਕੁਝ ਚਿਰ ਪਿਛੋਂ ਸ਼ਹਿਰ ਵਲੋਂ ਰੋਟੀਆਂ ਲੈ ਕੇ ਆਉਂਦਾ ਭਾਈਵਾਲ ਦਿਖਾਈ ਦਿਤਾ। ਦੋਹਾਂ ਨੇ ਆਪੋ ਆਪਣਾ ਹਥਿਆਰ ਕਾਬੂ ਕਰ ਲਏ। ਉਧਰ ਮਨ ਵਿਚ ਉਹ ਖ਼ੁਸ਼ ਸੀ ਕਿ ਹੁਣੇ ਘੜੀ ਪਲ ਨੂੰ ਦੋਹਾਂ ਦਾ ਘੋਗਾ ਚਿੱਤ ਹੋ ਜਾਵੇਗਾ ਤੇ ਸੋਨੇ ਦੀ ਡਲੀ ਉਸ ਇਕੱਲੇ ਦੇ ਹਥ ਆ ਜਾਵੇਗੀ।

ਰੋਟੀਆਂ ਲੈ ਕੇ ਤੀਜਾ ਭਾਈਵਾਲ ਆ ਗਿਆ। ਅਜੇ

ਰੋਟੀਆਂ ਰਖ ਕੇ ਉਹ ਬੈਠਿਆ ਹੀ ਸੀ ਕਿ ਝੱਟ ਧੋਖੇ ਨਾਲ ਦੋਹਾਂ ਨੇ ਉਹਦੇ ਉਤੇ ਹਥਿਆਰਾਂ ਨਾਲ ਹਮਲਾ ਕਰ ਦਿਤਾ। ਡੰਡੇ ਵਰਗਾ ਜਵਾਨ ਪਲਾਂ ਵਿਚ ਡੱਕਰੇ ਕਰਕੇ ਧਰਤੀ ਉਤੇ ਵਿਛਾ ਦਿਤਾ। ਤੇ ਫੇਰ ਇਕ ਪਾਸੇ ਹੋ ਕੇ ਦੋਵੇਂ ਰੋਟੀ ਖਾਣ ਲਗੇ।

ਭੁੱਖ ਵੀ ਜ਼ੋਰ ਦੀ ਲੱਗੀ ਹੋਈ ਸੀ ਤੇ ਨਾਲੇ ਸੋਨੇ ਵਿਚੋਂ ਹਿੱਸਾ ਵਧ ਮਿਲਣ ਦਾ ਚਾਓ ਸੀ। ਛੇਤੀ ਛੇਤੀ ਦੋਵੇਂ ਜਣੇ ਭੁੱਖ ਨਾਲੋਂ ਵੀ ਵਧ ਰੋਟੀਆਂ ਖਾ ਗਏ ਝੱਟ ਹੀ ਦੋਹਾਂ ਦੇ ਸਿਰ ਘੁੰਮਣ ਲਗੇ ਤੇ ਢਿਡ ਵਿਚ ਛੁਰੀਆਂ ਚੱਲਣ ਲਗੀਆਂ। ਜਿਵੇਂ ਕੋਈ ਆਂਦਰਾਂ ਨੂੰ ਟੁੱਕਦਾ ਹੁੰਦਾ ਹੈ ਅਖ਼ੀਰ ਜ਼ਹਿਰ ਉਹਨਾਂ ਦੇ ਲਹੂ ਵਿਚ ਘੁਲ ਗਿਆ ਤੇ ਦੋਵੇਂ ਤੜ੍ਹਿਆਂ ਵਰਗੇ ਮਨੁੱਖ ਧਰਤੀ ਉਤੇ ਸਦਾ ਲਈ ਸੌਂ ਗਏ।

ਤਿੰਨੇ ਪਤਾ ਨਹੀਂ ਕਿਹੜੀ ਦੁਨੀਆਂ ਵਿਚ ਪੁਜ ਚੁਕੇ ਸਨ।

ਪਰ ਸੋਨੇ ਦੀ ਡਲੀ ਇਥੇ ਹੀ ਧਰਤੀ ਉਤੇ ਪਈ ਸੀ।

# ਇਕ ਕੁੜੀ ਦੀ ਸਿਆਣਪ

ਕੋਈ ਸੌ ਕੁ ਵਰ੍ਹੇ ਦੀ ਗੱਲ ਹੈ। ਦੇਸ ਵਿਚ ਸਖਤ ਮੰਦਵਾੜਾ ਪੈ ਗਿਆ ਸੀ। ਲੋਕਾਂ ਨੂੰ ਕੰਮ ਨਾ ਲਭੇ। ਫਸਲਾਂ ਦੇ ਭਾਉ ਡਿਗ ਗਏ। ਬੇ-ਰੁਜ਼ਗਾਰੀ ਵਧ ਗਈ। ਤੇ ਪਿੰਡਾਂ ਵਿਚ ਚੋਰੀਆਂ ਹੋਣ ਲਗ ਗਈਆਂ। ਕੋਈ ਰਾਤ ਅਜੇਹੀ ਨਹੀਂ ਸੀ ਜਾਂਦੀ, ਜਦੋਂ ਕਿਸੇ ਨਾ ਕਿਸੇ ਪਿੰਡ ਚੋਰੀ ਹੋਈ ਸੁਣੀ ਜਾਂਦੀ। ਘਰ ਸੁੰਨਾ ਛਡਕੇ ਔਥੇ ਤੱਕ ਜਾਣ ਦਾ ਵੀ ਸਮਾਂ ਨਾ ਰਿਹਾ।

ਇਕ ਪਿੰਡ ਵਿਚ ਇਕ ਆਦਮੀ ਤੇ ਤੀਵੀਂ ਰਹਿੰਦੇ ਸਨ। ਉਹਨਾਂ ਦੇ ਸਿਰਫ਼ ਨੌਂ ਦਸ ਵਰ੍ਹਿਆਂ ਦੀ ਇਕੋ ਧੀ ਸੀ। ਹੋਰ ਕੋਈ ਨਿਆਣਾ ਨਹੀਂ ਸੀ। ਪਰਕੁੜੀ ਸੀ ਬੜੀ ਸਿਆਣੀ, ਬਰੀਕ ਬੁਧ ਤੇ ਚਤੰਨ। ਸਾਰੀਆਂ ਸਿਆਣਿਆਂ ਵਰਗੀਆਂ ਗੱਲਾਂ ਉਹਦੇ ਨਿਆਣੇ ਢਿਡ ਵਿਚ ਹੀ ਸਨ।

ਇਕ ਵਾਰ, ਇਕ ਰਾਤ ਲਈ, ਉਹਨਾਂ ਨੂੰ ਕਿਸੇ ਪਿੰਡ ਜਾਣਾ ਪੈ ਗਿਆ। ਘਰ ਦੀ ਫਿਕਰ ਲਗੀ। ਚੋਰਾਂ ਵਲੋਂ ਇਕ ਰਾਤ ਤਾਂ ਕੀ, ਇਕ ਘੜੀ ਦਾ ਵੀ ਵਿਸਾਹ ਨਹੀਂ ਸੀ। ਗੁਆਂਢੀ ਅਜੇਹੇ ਸਮੇਂ ਕਿਹੜਾ ਦੂਜੇ ਦੇ ਘਰ ਦੀ ਜ਼ਿੰਮੇਵਾਰੀ ਲੈ ਸਕਦਾ ਹੈ, ਜਦੋਂ ਕਿ ਐਵੇਂ ਉਲਾਂਭਾ ਖੜਾ ਹੋਣ ਦਾ ਡਰ ਹੋਵੇ ਪਰ ਜਾਣਾ ਵੀ ਉਹਨਾਂ ਨੇ ਜ਼ਰੂਰੀ ਸੀ। ਜਦੋਂ ਕੋਈ ਚਾਰਾ ਨਾ ਬਣਿਆ ਤਾਂ ਉਹਨਾਂ ਨੇ

ਸੋਚਿਆ ਕਿ ਚਲੋ, ਅੱਖ ਮੀਟੀ, ਰਾਤ ਘੜੀ ਸੀ, ਸਵੇਰੇ ਸਾਜਰੇ ਹੀ ਮੁੜ ਆਵਾਂਗੇ। ਇਕ ਰਾਤ ਵਿਚ ਕਿਧਰ ਡਾਕੇ ਪੈਣ ਲਗੇ ਨੇ। ਕੁੜੀ ਨੂੰ ਘਰ ਛਡ ਜਾਨੇ ਆਂ। ਆਂਢੀਆਂ ਗੁਆਂਢੀਆਂ ਨੂੰ ਕਹਿ ਦਿਆਂਗੇ ਜ਼ਰਾ ਸੋਗੁਮੀ ਰਖਣ। ਤੇ ਉਹ ਕੁੜੀ ਨੂੰ ਇਕਲਿਆਂ ਘਰ ਛਡ ਕੇ, ਜਿਥੇ ਜਾਣਾ ਸੀ, ਚਲੇ ਗਏ।

ਸਿਆਲ ਦਾ ਮੌਸਮ ਸੀ। ਸਭ ਲੋਕ ਆਪੋ ਆਪਣੇ ਅੰਦਰੀਂ ਸੌਂਦੇ ਸਨ। ਗਰਮੀਆਂ ਦੀ ਗੱਲ ਤਾਂ ਕੁਝ ਹੋਰ ਹੁੰਦੀ ਹੈ ਸਭ ਲੋਕ ਕੋਠਿਆਂ ਉਤੇ ਜਾਂ ਬਾਹਰ ਗਲੀਆਂ ਵਿਚ ਸੌਂਦੇ ਹਨ। ਆਸੇ ਪਾਸੇ ਦੀ ਵਿੜਕ ਰਹਿੰਦੀ ਹੈ। ਪਰ ਸਿਆਲ ਵਚ ਤਾਂ ਜੇ ਕੋਈ ਅੰਦਰ ਬੜ ਕੇ ਕਿਸੇ ਦਾ ਗਲ ਘੁਟ ਜਾਵੇ, ਤਾਂ ਵੀ ਦੂਜੇ ਘਰ ਪਤਾ ਨਹੀਂ ਲਗਦਾ। ਨਾ ਕੋਈ ਕਿਸੇ ਵਲ ਕੰਨ ਧਰਦਾ ਹੈ। ਸਭ ਆਪੋ ਆਪਣੇ ਅੰਦਰ ਰਜਾਈਆਂ ਵਿਚ ਮੂੰਹ ਦੇ ਕੇ ਸੌਂ ਜਾਂਦੇ ਹਨ। ਇਸੇ ਲਈ ਚੋਰੀਆਂ ਵੀ ਸਿਆਲ ਵਿਚ ਹੀ ਵਧ ਹੰਦੀਆਂ ਹਨ।

ਅੰਦਰੋਂ ਬੂਹੇ ਦਾ ਕੁੰਡਾ ਮਾਰ ਕੇ ਕੁੜੀ ਬਿਸਤਰੇ ਵਿਚ ਸੌਂ ਗਈ।

ਉਹੀ ਗੱਲ ਹੋਈ। ਚੋਰ ਦੀ ਜ਼ਾਤ ਨੂੰ ਪਤਾ ਨਹੀਂ ਕਿਵੇਂ ਸੂਹਾਂ ਮਿਲ ਜਾਂਦੀਆਂ ਹਨ ਕਿ ਅੱਜ ਫਲਾਣਾ ਘਰ ਨਹੀਂ। ਫਲਾਣੇ ਦੇ ਫਲਾਣੀ ਥਾਂ ਫਲਾਣੀ ਚੀਜ਼ ਪਈ ਹੈ। ਇਸੇ ਗਲੋਂ ਖਬਰੇ ਚੋਰ ਨੂੰ ਚਤਰ ਮੰਨਿਆ ਹੈ। ਅੱਧੀ ਰਾਤ ਹੋਈ ਤਾਂ ਚੋਰ ਘਰ ਅੰਦਰ ਆ ਘੁਸੇ।

ਕੁੜੀ ਨੂੰ ਭਾਵੇਂ ਮਾਪੇ ਸਾਰੀ ਰਾਤ ਜਾਗਦੇ ਰਹਿਣ ਲਈ ਕਹਿ ਗਏ ਸਨ। ਪਰ ਤਾਂ ਵੀ ਮਸੂਮ ਦੀ ਅੱਖ ਲਗ ਹੀ ਜਾਂਦੀ ਹੈ। ਉਹ ਆਪਣੇ ਬਿਸਤਰੇ ਵਿਚ ਸੌਂ ਰਹੀ ਸੀ ਕਿ ਵਿੜਕ ਹੋਣ ਨਾਲ ਉਸਦੀ ਜਾਗ ਖੁਲ ਗਈ।

ਉਹ ਸਾਹ ਦਬ ਕੇ ਵਿੜਕ ਵਲ ਕੰਨ ਦੇਣ ਲਗੀ। ਬਿਲਕੁਲ

ਚੋਰਾਂ ਦੀ ਵਿੜਕ ਸੀ। ਜਿਵੇਂ,ਕੋਈ ਭਾਂਡਿਆਂ ਤੇ ਸੰਦੂਕਾਂ ਨੂੰ ਟੋਂਹਦਾ ਏਧਰ ਉਧਰ ਫਿਰ ਰਿਹਾ ਹੈ ਫੇਰ ਉਹ ਨੇ ਪਰਤੀਤ ਕੀਤਾ ਕਿ ਇਕ ਨਹੀਂ, ਕਈ ਆਦਮੀਆਂ ਦੇ ਫਿਰਨ ਤੁਰਨ ਦੀ ਵਿੜਕ ਹੈ।

ਕੁੜੀ ਨੇ ਸੋਚਿਆ,ਕੀ ਕਰੇ ? ਕੀ ਨਾ ਕਰੇ ? ਜੇ ਉਹ ਇਸੇ ਤਰ੍ਹਾਂ ਸੁੱਸਰੀ ਵਾਂਗ ਸੁੱਤੀ ਰਹੀ ਤਾਂ ਸਾਰਾ ਘਰ ਚੁਸਿਆ ਜਾਵੇਗਾ।

ਅਖ਼ੀਰ ਉਹਨੇ ਇਕ ਢੰਗ ਸੋਚਿਆ।

ਉਹ ਬੁੜ ਬੁੜ ਕਰਣ ਲਗੀ। ਚੋਰ ਥਾਉਂ ਥਾਂ ਖਲੋ ਗਏ। ਉਹ ਵਾਜ ਨੂੰ ਸਮਝਣਾ ਚਾਹੁੰਦੇ ਸਨ। ਕੁੜੀ ਨੇ ਅਪਣੀ ਬੁੜ ਬੁੜ ਨੂੰ ਹੋਰ ਥਿੜਕਾ ਕੇ ਵਿਗਾੜ ਲਿਆ, ਤਾਂ ਜੋ ਚੋਰ ਉਹਨੂੰ ਜਾਗੇ ਬੰਦੇ ਦੀ ਬੋਲੀ ਸਮਝਣ ਦੀ ਥਾਂ ਸੁਤੇ ਬੰਦੇ ਦਾ ਬੁੜ ਬੁੜਾਉਣਾ ਹੀ ਸਮਝਣ।

ਰਾਤ ਨੂੰ ਜੇ ਕੋਈ ਬੰਦਾ ਅਵਾ ਤਵਾ ਬੁੜ ਬੁੜਾਂਦਾ ਹੋਵੇ ਤਾਂ ਉਹਨੂੰ ਦੂਜੇ ਸੁਣਨ ਲਈ ਕੰਨ ਚੁਕ ਲੈਂਦੇ ਹਨ ਤੇ ਜੇ ਕਿਸੇ ਦਾ ਬੁੜ ਬੁੜਾਉਣਾ ਬਹੁਤ ਹੀ ਸਾਫ ਸਮਝ ਆਵੇ ਤਾਂ ਸੁਣਨ ਵਾਲਿਆਂ ਲਈ ਸਗੋਂ ਹੋਰ ਵੀ ਦਿਲਚਸਪ ਬਣ ਜਾਂਦਾ ਹੈ।

ਚੋਰ ਆਪਣਾ ਕੰਮ ਛਡ ਕੇ ਕੁੜੀ ਨੂੰ ਬੁੜਾਂਦਿਆਂ ਸੁਣਨ ਲਗੇ ਤੇ ਇਕ ਦੂਜੇ ਨੂੰ ਹਨੇਰੇ ਵਿਚ ਹੱਥ ਲਾਕੇ ਆਪਣੇ ਹਾਸੇ ਦਾ ਭਾਵ ਸਮਝਾਉਣ ਲਗੇ।

ਹੁਣ ਕੁੜੀ ਨੇ ਸਮਝ ਲਿਆ ਕਿ ਜੋ ਕੁਝ ਵੀ ਹੁਣ ਉਹ ਬੋਲੇਗੀ, ਭਾਵੇਂ ਕਿੰਨਾਂ ਸਾਫ ਤੇ ਕਿੰਨਾਂ ਉਚਾ ਬੋਲੇ, ਚੋਰ ਉਹਨੂੰ ਬੁੜ ਬੁੜਾਉਣਾ ਹੀ ਸਮਝਣਗੇ।

ਕੁੜੀ ਨੇ ਬੁੜ ਬੁੜਾਉਣ ਦੇ ਬਹਾਨੇ ਤੋਤਲੀ ਬੋਲੀ ਵਿਚ ਆਖਣਾ ਸ਼ੁਰੂ ਕੀਤਾ:

" ਥੋੜੇ ਸਮੇਂ ਥਾਈਂ ਮੇਰਾ ਵਿਆਹ ਹੋਊਗਾ-ਮੇਰਾ ਗੱਭਰੂ ਲੈਣ ਆਊਗਾ-ਮੈਂ ਮੁਕਲਾਵੇ ਜਾਊਂਗੀ-ਤੇ ਫੇਰ ਮੇਰੇ ਨਿਆਣੇ

ਜੰਮਣਗੇ-ਦੋ ਮੁੰਡੇ ਹੋਣਗੇ-ਇਕ ਧੀ........

ਇਸ ਵੇਲੇ ਚੋਰਾਂ ਨੂੰ ਸਭ ਕੁਝ ਭੁਲਿਆ ਹੋਇਆ ਸੀ। ਉਹ ਆਪੋ ਵਿਚ ਸੈਨਤਾਂ ਕਰਦੇ ਤੇ ਇਕ ਦੂਜੇ ਨੂੰ ਹੱਥ ਲਾ ਲਾ ਭਾਵ ਸਮਝਾਉਂਦੇ ਸਨ। ਕੁੜੀ ਆਖਦੀ ਸੀ :

"........ਇਕ ਮੁੰਡੇ ਦਾ ਨਾਂ ਮੈਂ ਰਖੂੰਗੀ ਮਨੁਖਾ-ਦੂਜੇ ਦਾ ਨਾਂ ਹੋਊਗਾ ਲੋਕਾ-ਤੇ ਆਪਣੀ ਧੀ ਨੂੰ ਮੈਂ ਲੁਟਲੀ ਕਹਿ ਕੇ ਬੁਲਾਇਆ ਕਰੂੰਗੀ। ਫੇਰ ਮੇਰੇ ਧੀਆਂ ਪੁਤਰ ਬਾਹਰ ਖੇਡਣ ਜਾਇਆ ਕਰਨਗੇ-ਉਹਨਾਂ ਛੇਤੀ ਨਹੀਂ ਮੁੜਿਆ ਕਰਨਾ-ਰੋਟੀ ਘਰ ਪੱਕੀ ਹੋਇਆ ਕਰੂਗੀ-ਨਿਆਣਿਆਂ ਨੂੰ ਰੋਟੀ ਖੁਆਏ ਬਿਨਾਂ ਮਾਂ ਨੂੰ ਕਦ ਅਧਾਰ ਆਉਂਦਾ ਏ-ਮੈਂ ਆਪ ਣੀਆਂ ਡੱਡੀਆਂ ਨੂੰ ਵਾਜਾਂ ਮਾਰ ਕੇ ਸੱਦਿਆ ਕਰੂੰਗੀ........

ਹੁਣ ਤਾਂ ਕੁੜੀ ਕਾਫੀ ਉੱਚੀ ਬੋਲ ਰਹੀ ਸੀ। ਉਹਨੇ ਚੋਰਾਂ ਦੇ ਮਨਾਂ ਨੂੰ ਏਨੀ ਉੱਚੀ ਵਾਜ ਸੁਣਕੇ ਵੀ ਖਮੋਸ਼ ਖਲੋਤੇ ਰਹਿਣ ਲਈ ਤਿਆਰ ਕਰ ਲਿਆ ਸੀ। ਕੁੜੀ ਕਹਿੰਦੀ ਗਈ :

""ਮੈਂ ਕੋਠੇ ਉਤੇ ਖਲੋਕੇ ਉੱਚੀ ਵਾਜਾਂ ਮਾਰੂਂਗੀ: ਵੇ ਮੁਲਖਾ! -ਵੇ ਲੋਕਾ! -ਨੀ ਲੁੱਟ ਲੀ! -ਵੇ ਮੁਲਖਾ--ਵੇ ਲੋਕਾ--ਨੀ ਲੁੱਟ ਲੀ......!" ਕੁੜੀ ਏਨੀ ਉੱਚੀ ਬੋਲਣ ਲਗੀ ਕਿ ਸਾਰੇ ਗਲੀ ਗੁਆਂਢ ਤੱਕ ਵਾਜਾਂ ਪੁਜ ਗਈਆਂ।

ਗਲੀ ਵਿਚ ਬੋਲ ਬੁਲਾਰਾ ਹੋਣ ਲਗਾ। ਚੋਰਾਂ ਨੇ ਸੋਚਿਆ ਕਿ ਜੇ ਹੁਣ ਇਥੇ ਅੰਦਰ ਹੀ ਖਲੋਤੇ ਰਹੇ ਤਾਂ ਫਸ ਜਾਵਾਂਗੇ। ਉਹ ਉਸੇ ਤਰ੍ਹਾਂ ਬਿਨਾਂ ਕੋਈ ਚੀਜ਼ ਚੁਕੇ ਘਰੋਂ ਬਾਹਰ ਚਲੇ ਗਏ। ਏਨੇ

ਨੂੰ ਗਲੀ ਗੁਆਂਢ ਦੇ ਲੋਕ ਵੀ ਘਰ ਅੱਗੇ ਆ ਗਏ ਸਨ। ਕੁੜੀ ਨੇ ਅੰਦਰੋਂ ਕੁੰਡਾ ਖੋਲ੍ਹਿਆ ਤੇ ਸਾਰੀ ਗੱਲ ਲੋਕਾਂ ਨੂੰ ਦੱਸੀ। ਕੁੜੀ ਦੀ ਸਿਆਣਪ ਉਤੇ ਪਿੰਡ ਦੇ ਸਾਰੇ ਲੋਕ ਹੈਰਾਨ ਰਹਿ ਗਏ।

ਸਵੇਰ ਨੂੰ ਉਹਦੇ ਮਾਂ ਤੇ ਪਿਓ ਨੇ ਆ ਕੇ ਜਦ ਸਾਰੀ ਗੱਲ ਸੁਣੀ ਤਾਂ ਵਾਰੋ ਵਾਰ ਪਿਆਰ ਨਾਲ ਕੁੜੀ ਨੂੰ ਗੋਦੀ ਵਿਚ ਲੈ ਕੇ ਚੁੰਮ ਲਿਆ।

ਬੱਚੇ ਵੀ ਕਈ ਵਾਰ ਸਿਆਣਿਆਂ ਨਾਲੋਂ ਵਧ ਸਿਆਣਪ ਦਾ ਕੰਮ ਕਰ ਜਾਂਦੇ ਹਨ।

———

# ਜੱਟ ਮਚਲੇ

ਦੋ ਜੱਟ ਮੇਲੇ ਗਏ।

ਮੇਲੇ ਵਿਚ ਪੁਜ ਕੇ, ਉਹਨਾਂ ਨੇ ਹਲਵਾਈ ਦੀ ਇਕ ਵਡੀ ਸਾਰੀ ਦੁਕਾਨ ਵੇਖੀ। ਥਾਲਾਂ ਵਿਚ ਵਰਕ ਲਗੀਆਂ ਵੰਨ ਸੁ-ਵੰਨੀਆਂ ਮਠਿਆਈਆਂ ਤੇ ਘਿਓ ਪਕਣ ਦੀ ਵਾਸ਼ਨਾ ਨੇ ਉਹਨਾਂ ਦੇ ਮੂੰਹਾਂ ਵਿਚ ਪਾਨੀ ਲੈ ਆਂਦਾ।

ਦੋਹਾਂ ਨੇ, ਪਰੇ ਜਿਹੇ ਖਲੋ ਕੇ ਸਲਾਹ ਬਣਾਈ, ਤਾਂ ਅੱਜ ਰਜ ਕੇ ਮਠਿਆਈ ਖਾਈਏ ਤੇ ਪੈਸਾ ਇਕ ਨਾ ਖੁਲੇ ਪੱਲਿਓਂ।

ਸਲਾਹ ਮਿਥ ਕੇ ਦੋਹਾਂ ਵਿਚੋਂ ਇਕ ਜਟ ਹਟੀ ਅਗੇ ਆਇਆ ਤੇ ਵਿਚੋਂ ਖਚਰਾ ਪਰ ਬਾਹਰੋਂ ਭੋਲਾ ਬਣ ਕੇ ਆਖਣ ਲਗਾ: "ਵਾਹ ਬਈ ਵਾਹ ਸ਼ਾਹ ਜੀ, ਕਾਹਨੂੰ ਕਹਿਨੈ, ਮਠਿ-ਆਈਆਂ ਕੀ ਬਣਾਈਆਂ ਨੇ, ਬਸ ਹੱਦਾਂ ਈ ਭੰਨ ਦਿਤੀਆਂ-ਮਠਿਆਈ ਨਹੀਂ ਕਦੇ ਇਹੋ ਜਿਹੀ ਵੇਖਣੀ-ਹਾਂ, ਕੀ ਭਾਓ ਕਢਿਆ ਫੇਰ ?"

ਹਲਵਾਈ ਨੇ ਜਟ ਵਲ ਦੇਖ ਕੇ ਸੋਚਿਆ, ਗਾਹਕ ਤਾਂ ਕੋਈ ਭਾਗਵਾਨ ਜਾਪਦੈ। ਇਹਦੀ ਬਹੁਣੀ ਜ਼ਰੂਰ ਕਰਨੀ ਚਾਹੀਦੀ ਹੈ। ਜੇ ਮੇਲਾ ਚੰਗਾ ਲਗ ਗਿਆ ਤਾਂ ਸਾਲ ਭਰ ਦੀਆਂ ਕਸਰਾਂ ਪੂਰੀਆਂ ਹੋ ਜਾਣਗੀਆਂ। ਭਾਓ ਨੂੰ ਜ਼ਰਾ ਕੁ ਨਰਮ ਰਖਦਿਆਂ ਉਹਨੇ ਉੱਤਰ ਦਿਤਾ: "ਚੌਧਰੀ, ਤੈਨੂੰ ਵਧ ਨਹੀਂ ਕਹਿਣਾ,

ਬਹੁਣੀ ਦਾ ਵੇਲੈ, ਸਵਾ ਰੁਪਏ ਸੇਰ ਲਾ ਦਿਆਂਗਾ, ਭਲ ਕੀ ਘਾਟਾ ਵਾਧੈ, ਤੇਰੀ ਬਹੁਣੀ ਜ਼ਰੂਰ ਕਰਨੀ ਐਂ ਬਖਤਾਵਰ ਦੀ।''

ਜਿਹੜੀ ਵਿਉਂਤ ਜਟ ਬਣਾ ਕੇ ਆਇਆ ਸੀ, ਉਸ ਅਨੁਸਾਰ ਤਾਂ ਹਟੀ ਵਾਲਾ ਚਾਹੇ ਢਾਈ ਰੁਪਏ ਸੇਰ ਆਖ ਦਿੰਦਾ, ਉਹਨੂੰ ਕੀ ਮਹਿੰਗਾ ਸੀ, ਪਰ ਉਤੋਂ ਫੇਰ ਵੀ ਉਹਨੇ ਇਕ ਆਮ ਗਾਹਕ ਵਾਂਗ ਆਖਿਆ : ''ਬਈ ਸ਼ਾਹ ਜੀ, ਮਠਿਆਈ ਖਾਣੀ ਐਂ ਚੰਗੀਓ, ਰਜ ਕੇ, ਠੀਕ ਠੀਕ ਭਾਓ ਕਰ, ਬਣ ਕੇ ਜੋਖ ਦੇ ਸੇਰ ਪੱਕੀ।''

''ਮਖਾਂ ਤੂੰ ਬੇ-ਫਿਕਰ ਰਹੁ ਸਰਦਾਰ, ਇਹ ਵੀ ਤੇਰੀ ਖਾਤਰ ਐ, ਦੇਖ ਲਈਂ, ਡੂਢ ਰੁਪਏ ਵਿਕੂ ਐਥੇ ਈ......।'' ਤੇ ਹਲਵਾਈ ਨੇ ਇਕ ਸੇਰ ਮਠਿਆਈ ਤੋਲ ਕੇ ਕਾਗਜ਼ ਵਿਚ ਪਾ ਦਿਤੀ।

ਬੰਚ ਉਤੇ ਬੈਠ ਕੇ ਜੱਟ ਸੁਆਦ ਨਾਲ ਮਠਿਆਈ ਖਾਣ ਲਗਾ।

ਏਨੇ ਵਿਚ ਦੂਜਾ ਜਟ ਆਇਆ ਤੇ ਬਿਲਕੁਲ ਪਹਿਲੇ ਜਟ ਵਾਂਗ ਹੀ ਮਠਿਆਈ ਦੀਆਂ ਸਿਫਤਾਂ ਕਰਨ ਲਗਾ ਤੇ ਨਾਲੇ ਭਾਓ ਪੁਛਿਆ। ਪਰ ਪਹਿਲੇ ਜਟ ਨਾਲ ਉਹਨੇ ਕੋਈ ਗਲ ਨਾ ਕੀਤੀ। ਨਾ ਅੱਖ ਮਲਾਈ, ਜਿਵੇਂ ਇਕ ਦੂਜੇ ਨੂੰ ਜਾਣਦੇ ਹੀ ਨਹੀਂ। ਹਲਵਾਈ ਨੇ ਪਹਿਲਾਂ ਵਾਂਗ ਹੀ ਸਵਾ ਰੁਪਏ ਸੇਰ ਦਾ ਭਾਓ ਦਸਿਆ ਤੇ ਜਟ ਨੇ ਉਹਨੂੰ ਇਕ ਸੇਰ ਮਠਿਆਈ ਤੋਲਣ ਲਈ ਆਖ ਦਿਤਾ।

ਹਲਵਾਈ ਨੇ ਇਕ ਸੇਰ ਮਠਿਆਈ ਉਹਨੂੰ ਵੀ ਤੋਲ ਕੇ ਦੇ ਦਿਤੀ।

ਪਹਿਲੇ ਜਟ ਨੇ ਇਕ ਸੇਰ ਮਠਿਆਈ ਖਤਮ ਕਰਦਿਆਂ ਜ਼ਰਾ ਉਭਰ ਕੇ ਆਖਿਆ : ''ਬਈ ਲਾਲਾ ਕਾਹਨੂੰ ਕਹਿਨੈ, ਮਠਿਆਈ ਕਾਹਦੀ ਐ ਤੇਰੀ ਬਸ ਘਿਉ ਦੀਆਂ ਘੁੱਟਾਂ ਨੇ ਨਿਰੀਆਂ

ਚਲ ਐਉਂ ਕਰ, ਨਿਤ ਨਹੀਂ ਬਜ਼ਾਰੀਂ ਆਉਣਾ..........' ਇਕ ਸੇਰ ਹੋਰ ਜੋਖ ਦੇ—ਭੰਝ ਤਾਂ ਲਹੇ।''

''ਜਿੰਨੀ ਮਰਜ਼ੀ ਚੌਧਰੀ'' ਗਾਹਕ ਨੂੰ ਦਿਲ ਵਾਲੇ ਜਾਣ ਕੇ ਲਾਲਾ ਅੰਦਰੋਂ ਖੁਸ਼ ਹੋਇਆ ਤੇ ਚਾਉ ਨਾਲ ਇਕ ਸੇਰ ਮਠਿਆਈ ਉਹਨੂੰ ਹੋਰ ਤੋਲ ਦਿਤੀ।

ਦੂਜੇ ਨੇ ਵੀ ਆਪਣੀ ਇਕ ਸੇਰ ਮੁਕਾ ਕੇ ਇਕ ਸੇਰ ਹੋਰ ਤੋਲਣ ਲਈ ਆਖਿਆ। ਇਕ ਸੇਰ ਹਲਵਾਈ ਨੇ ਉਹਨੂੰ ਵੀ ਤੋਲ ਦਿਤੀ।

ਦੋ ਸੇਰ ਪਕੀ ਮਠਿਆਈ ਨਾਲ ਡਟ ਕੇ ਪਹਿਲੇ ਜਟ ਨੇ ਆਖਿਆ : ''ਲੈ ਬਈ, ਹੁਣ ਆਏ ਤਾਂ ਹਾਂ, ਬਹੁਤੀ ਨਹੀਂ ਤਾਂ ਚਾਰ ਸੇਰ ਘਰ ਖਾਤਰ ਵੀ ਜੋਖ ਦੇਹ, ਖਾਲੀ ਹਥ ਕਾਹਨੂੰ ਜਾਣੈ—ਨਿਆਣੇ ਹਥਾਂ ਕੰਨੀ ਝਾਕਣਗੇ।''

ਹਲਵਾਈ ਨੇ ਚਾਰ ਸੇਰ ਪਕੀ ਮਠਿਆਈ ਪਹਿਲੇ ਜੱਟ ਦੀ ਚਾਦਰ ਵਿਚ ਪਾ ਦਿਤੀ। ਦੂਜੇ ਜੱਟ ਨੇ ਆਖਿਆ : 'ਬਈ ਗਲ ਤਾਂ ਠੀਕ ਐ ਲਾਲਾ, ਮਠਿਆਈ ਈ ਕਾਹਦੀ ਐ, ਸਹੁਰੀ ਮੂੰਹੋਂ ਨਹੀਂ ਲਹਿੰਦੀ। ਚਲ, ਚਾਰ ਸੇਰ ਮੈਨੂੰ ਵੀ ਜੋਖ ਦੇ, ਐਥੇ ਤਾਂ ਇਹੀ ਹਾਲ ਰਹਿਣੇ ਨੇ, ਨਿਆਣਿਆਂ ਦਾ ਤਾਂ ਜੀ ਪੂਰਾ ਕਰੀਏ...।'

ਹਲਵਾਈ ਦੂਜੇ ਜੱਟ ਲਈ ਮਠਿਆਈ ਜੋਖਣ ਲਗਾ।

ਪਹਿਲਾ ਜੱਟ ਮਠਿਆਈ ਨੂੰ ਚਾਦਰ ਦੇ ਲੜ ਬੰਨ੍ਹ ਕੇ ਚੁਪ ਚੁਪੀਤਾ ਖਿਸਕ ਤੁਰਿਆ। ਜਦ ਉਹ ਦਸ ਕੁ ਡਿੰਗਾਂ ਗਿਆ ਤਾਂ ਹਲਵਾਈ ਨੂੰ ਪੈਸਿਆਂ ਦਾ ਖਿਆਲ ਆਇਆ। ਝਟ ਮਠਿਆਈ ਦੇ ਪਾਲੜੇ ਨੂੰ ਦੂਜੇ ਜਟ ਦੇ ਕਪੜੇ ਵਿਚ ਉਲਟ ਕੇ ਗਾਹਕ ਪਿਛੇ ਨਠਦਾ ਕਹਿਣ ਲਗਾ : ''ਵਾਹ ਬਈ ਵਾਹ; ਚੌਧਰੀ ਪੈਸੇ ਤਾਂ ਦੇ ਜਾ'' ਤੇ ਜਟ ਨੂੰ ਜਾ ਕੇ ਬਾਂਹ ਤੋਂ ਫੜ ਲਿਆ।

ਹਲਵਾਈ ਦੀਆਂ ਅੱਖਾਂ ਵਿਚ ਸੱਰਿਆਂ ਵਾਂਗ ਤਕ ਕੇ

ਬਾਂਹ ਛੁਡਾਂਦਿਆਂ ਜੱਟ ਨੇ ਆਖਿਆ : "ਹੋਸ਼ ਕਰ ਓ ਲਾਲਾ, ਮੱਤ ਤਾਂ ਨਹੀਂ ਮਾਰੀ ਹੋਈ ? ਉਈਂ ਭੁਲਿਆ ਫਿਰਦੈਂ, ਕਿਸੇ ਹੋਰ ਨੂੰ ਨਾ ਫੜ ਲਈਂ ਏਕਣ—ਪੈਸੇ ਦੇ ਕੇ ਨਹੀਂ ਆਇਆ ਤੈਨੂੰ ਮੈਂ... ......?"

ਉਧਰ, ਦੂਜੇ ਜੱਟ ਨੇ ਹਲਵਾਈ ਦਾ ਪੈਸਿਆਂ ਵਾਲਾ ਗੱਲਾ ਪੁੱਠਾ ਕਰ ਕੇ ਅਪਣੇ ਕਪੜੇ ਵਿਚ ਝਾੜ ਲਿਆ ਤੇ ਮਠਿਆਈ ਨੂੰ ਸੁਆਰ ਕੇ ਗੱਠ ਦੇ ਲਿਤੀ।

ਜੱਟ ਤੇ ਹਲਵਾਈ ਆਪੋ ਵਿਚ ਤੂੰ ਤੂੰ, ਮੈਂ ਮੈਂ ਹੋਣ ਲਗੇ। ਲੋਕ ਇਕੱਠੇ ਹੋ ਗਏ। ਇਕ ਨੇ ਜੱਟ ਨੂੰ ਆਖਿਆ: "ਤੂੰ ਕਹਿਨੈ, ਪੈਸੇ ਦੇ ਦਿਤੇ। ਇਹ ਕਹਿੰਦੈ, ਨਹੀਂ ਦਿਤੇ, ਹੁਣ ਸਹੀ ਕਿਵੇਂ ਹੋਵੇ ?

ਜੱਟ ਨੇ ਗਰੀਬੜਾ ਜਿਹਾ ਬਣ ਕੇ ਲੋਕਾਂ ਨੂੰ ਆਖਿਆ : "ਬਈ ਲੋਕੋ, ਤੁਸੀਂ ਓ ਪੰਚ ਰਹੇ। ਜਿਵੇਂ ਤੁਸੀਂ ਨਿਆਓਂ ਕਰੋਗੇ, ਮੈਨੂੰ ਉਹੀ ਮਨਜ਼ੂਰ। ਜਦ ਮੈਂ ਇਹਦੀ ਹੱਟੀ ਤੋਂ ਆਇਆ, ਉਥੇ ਇਕ ਗਾਹਕ ਹੋਰ ਵੀ ਸੀ, ਅਜੇ ਉਥੇ ਹੀ ਹੋਣੈ, ਉਹਨੂੰ ਪੁਛ ਲਓ, ਮੈਂ ਪੈਸੇ ਦੇ ਆਇਆਂ ਕਿ ਨਹੀਂ।"

ਸਾਰਿਆਂ ਨੂੰ ਇਹ ਗੱਲ ਮਨ ਲਗ ਗਈ। ਉਹਨਾਂ ਨੇ ਹਲਵਾਈ ਦੀ ਮਰਜ਼ੀ ਪੁਛੀ। ਹਲਵਾਈ ਨੇ ਝਟ ਮੰਨ ਲਿਆ ਕਿ ਇਹ ਗਲ ਮੈਨੂੰ ਵੀ ਮਨਜ਼ੂਰ ਹੈ। ਜਿਵੇਂ ਉਹ ਕਹੇ, ਠੀਕ।

ਜੱਟ ਦੇ ਨਾਲ ਸਾਰੇ ਲੋਕ ਹਲਵਾਈ ਦੀ ਹੱਟੀ ਉਤੇ ਆ ਗਏ। ਦੂਜਾ ਜੱਟ ਮੌਜ ਨਾਲ ਅਪਣੀ ਪੋਟਲੀ ਬੰਨ੍ਹੀਂ ਸੁਆਰੀ ਬੈਠਾ ਸੀ। ਹਲਵਾਈ ਨੇ ਦੂਜੇ ਜੱਟ ਉਤੇ ਪੂਰਾ ਯਕੀਨ ਸੁਟ ਕੇ ਇਨਸਾਫ਼ ਕਰਨ ਦੀ ਆਸ ਨਾਲ ਆਖਿਆ: "ਲੈ ਬਈ ਚੌਧਰੀ, ਤੂੰ ਹੀ ਨਿਆਓਂ ਕਰ, ਇਹ ਦੱਸ ਇਹਨੇ ਮੈਨੂੰ ਮਠਿਆਈ ਦਾ ਪੈਸਾ ਦਿਤੈ ਕੋਈ ਤੇਰੇ ਸਾਹਮਣੇ ?"

ਦੂਜੇ ਜੱਟ ਨੇ ਆਪਣੇ ਮਨ ਦਾ ਪਾਲਾ ਦੱਸਣ ਵਾਂਗ, ਹਲਵਾਈ ਦੀਆਂ ਅੱਖਾਂ ਵਿਚ ਡੂੰਘਾ ਝਾਕ ਕੇ ਆਖਿਆ : "ਖੜ੍ਹ ਜਾ ਓ ਭਾਈ ਲਾਲਾ, ਕਿਤੇ ਮੇਰੇ ਨਾਲ ਵੀ ਅਲਸੇਟ ਨਾ ਪਾ ਬੈਠੀ, ਪਹਿਲਾ ਤੂੰ ਇਹ ਦੱਸ, ਮੇਰੇ ਪੈਸੇ ਵੀ ਆ ਲਏ...... ?

ਲੋਕ ਹਲਵਾਈ ਵਲ ਤੱਕਣ ਲਗੇ। ਹਲਵਾਈ ਨੇ ਸੋਚਿਆ : ਜੇ ਮੈਂ ਕਹਿਨਾਂ, ਤੇਰੇ ਵੀ ਨਹੀਂ ਆਏ ਤਾਂ ਲੋਕ ਸਮਝਣਗੇ ਮਹੀਂ ਬੱਚਾ ਆਂ, ਜਿਹੜਾ ਜਣੇ ਖਣੇ ਨਾਲ ਝਗੜਦਾ ਫਿਰਦਾਂ। ਨਾਲੇ ਸਾਰਿਆਂ 'ਚ ਬੁਰਾ ਪਊਂ, ਨਾਲੇ ਦੋਹਾਂ ਵਲੋਂ ਹੱਥ ਧੋ ਬੈਠੂੰ। ਹੁਣ ਇਕ ਤੋਂ ਤਾਂ ਮਿਲ ਜਾਣਗੇ। ਇਕ ਦੇ ਜਾਂਦੇ ਨੇ, ਚਲੇ ਜਾਣ-ਖਾਣ ਖਸਮਾਂ ਨੂੰ। ਪਲ ਕੁ ਭਰ ਮਨ ਵਿਚ ਵਿਚਾਰ, ਯਾਦ ਕਰਕੇ ਦੱਸਣ ਵਾਂਗ, ਹਲਵਾਈ ਨੇ ਉੱਤਰ ਦਿੱਤਾ "ਹਾਂ, ਬਈ ਚੌਧਰੀ, ਤੈਂ ਖਰੇ ਦੇ ਦਿਤੇ।"

ਦੂਜੇ ਜੱਟ ਨੇ ਲੋਕਾਂ ਨੂੰ ਯਕੀਨ ਕਰਾਉਂਦਿਆਂ ਝਟ ਆਖਿਆ : "ਬਸ ਫੇਰ-ਜਿਹੇ ਜੇਹੇ ਮੈਂ ਦੇਦਿਤੇ, ਉਹੋ ਜੇਹੇ ਇਹਨੇ ਵੀ ਦੇ ਦਿਤੇ।"

ਹਲਵਾਈ ਵਿਚਾਰਾ ਠਿੱਠ ਹੋਇਆ ਮੂੰਹ ਅੱਡ ਕੇ ਝਾਕਣ ਲਗਾ। ਪੰਦਰਾਂ ਰੁਪਏ ਨੂੰ ਰੌੜ ਲਾ ਕੇ ਮਚਲੇ ਜੱਟ ਰਸਤੇ ਪਏ।

# ਭਰੋਸੇ ਦੀ ਜਿੱਤ

ਇਕ ਕਿਰਸਾਣ ਮੁੰਡਾ ਤੇ ਉਹਦੀ ਮਾਂ ਕਿਸੇ ਪਿੰਡ ਵਿਚ ਰਹਿੰਦੇ ਸਨ। ਮੁੰਡਾ ਇਕ ਜਾਗੀਰਦਾਰ ਦੇ ਖੇਤਾਂ ਵਿਚ ਕੰਮ ਕਰਦਾ ਸੀ ਤੇ ਮੇਹਨਤ ਮਜੂਰੀ ਨਾਲ ਆਪਣਾ ਤੇ ਆਪਣੀ ਮਾਂ ਦਾ ਢਿਡ ਤੋਰਦਾ ਸੀ। ਭਾਵੇਂ ਉਹ ਬਹੁਤ ਗਰੀਬ ਸੀ, ਤਾਂ ਵੀ ਉਹਨਾਂ ਕੋਲ ਤਿੰਨ ਸੋਹਣੀਆਂ ਗਊਆਂ ਸਨ, ਜੋ ਉਹਨਾਂ ਨੂੰ ਬਹੁਤ ਪਿਆਰੀਆਂ ਸਨ। ਲੈ ਦੇ ਕੇ ਇਹੋ ਉਹਨਾਂ ਦੀ ਜਾਇਦਾਦ ਸੀ।

ਇਕ ਵਾਰ ਇਲਾਕੇ ਵਿਚ ਕਾਲ ਪੈ ਗਿਆ। ਦਾਣੇ ਤੇ ਕਖ ਦੀ ਪੁਜ ਕੇ ਟੋਟ ਹੋ ਗਈ। ਜਦੋਂ ਬੰਦੇ ਹੀ ਭੁਖੇ ਮਰਨ ਲਗ ਜਾਣ ਉਦੋਂ ਡੰਗਰਾਂ ਦਾ ਕੀ ਹਾਲ? ਤੰਗ ਆ ਕੇ ਇਕ ਦਿਨ ਮਾਂ ਨੇ ਮੁੰਡੇ ਨੂੰ ਆਖਿਆ ਕਿ ਉਹ ਗਊਆਂ ਨੂੰ ਕਿਤੇ ਬਾਹਰ ਲੈ ਜਾ ਕੇ ਵੇਚ ਆਵੇ। ਨਾਲੇ ਬੇਜ਼ਬਾਨਾਂ ਦਾ ਤਰਸਾ ਦੇਖਣ ਤੋਂ ਬਚਾਂਗੇ, ਨਾਲੇ ਜੋ ਕੁਝ ਵਟ ਹੋਊ ਉਸ ਨਾਲ ਕੁਝ ਸਮਾਂ ਆਪਣੀ ਦਿਨ ਕਟੀ ਹੁੰਦੀ ਰਹੂ।

ਮੁੰਡੇ ਨੂੰ ਗਊਆਂ ਨਾਲ ਬਹੁਤ ਹੀ ਮੋਹ ਸੀ। ਵੇਚਣ ਵਾਲੀ ਗਲ ਸੁਣਕੇ ਮੁੰਡੇ ਨੇ ਖਾਸੀ ਨਾਂਹ ਨੁਕਰ ਕੀਤੀ। ਪਰ ਮਾਂ ਨੇ ਹਾਲਤ ਦੀ ਮਜਬੂਰੀ ਦਸ ਕੇ ਸਮਝਾਇਆ ਕਿ "ਪੁਤਰ ਸਭੇ ਦਿਨ ਇਕ ਸਾਰ ਤਾਂ ਹੁੰਦੇ ਹੀ ਨਹੀਂ, ਅਜ ਹਥ ਤੰਗ ਹੈ, ਜਦੋਂ ਸੌਖੇ ਹੋਏ, ਫੇਰ ਲੈ ਲਵਾਂਗੇ। ਗਊਆਂ ਦਾ ਕੀ ਹੈ, ਭਾਵੇਂ ਏਦੋਂ ਵੀ ਚੰਗੀਆਂ ਖਰੀਦ ਲਵੀਂ।

ਅਖੀਰ ਮੁੰਡਾ ਮੰਨ ਗਿਆ ਤੇ ਉਹ ਵੇਚਣ ਲਈ ਤਿੰਨੇ ਗਊਆਂ ਖੋਲ੍ਹ ਕੇ ਹੱਕ ਤੁਰਿਆ।

ਕਾਫੀ ਦੂਰ ਜਾ ਕੇ, ਰਾਹ ਵਿਚ ਉਹਨੂੰ ਇਕ ਤੀਵੀਂ ਮਿਲੀ ਉਸ ਤੀਵੀਂ ਕੋਲ ਤਿਨ ਬਕਰੇ ਸਨ। ਤੀਵੀਂ ਨੇ ਮੁੰਡੇ ਤੋਂ ਹਾਲਤ ਪੁਛੀ। ਮੁੰਡੇ ਨੇ ਸਾਰਾ ਹਾਲ ਕਹਿ ਸੁਣਾਇਆ ਕਿ ਉਹ ਗਰੀਬੀ ਤੇ ਬਿਪਤਾ ਦਾ ਮਾਰਿਆ ਆਪਣੀਆਂ ਪਿਆਰੀਆਂ ਗਊਆਂ ਨੂੰ ਵੇਚਣ ਲਈ ਘਰੋਂ ਤੁਰਿਆ ਹੈ। ਤੀਵੀਂ ਨੇ ਸਾਰੀ ਕਹਾਣੀ ਸੁਣ ਕੇ ਆਖਿਆ ਕਿ ਜੇ ਇਹੋ ਗਲ ਹੈ ਤਾਂ ਤੂੰ ਆਪਣੀਆਂ ਗਊਆਂ ਨੂੰ ਮੇਰੇ ਬਕਰਿਆਂ ਨਾਲ ਵਟਾ ਲੈ।

ਮੁੰਡੇ ਨੇ ਤੀਵੀਂ ਦੀ ਗਲ ਸੁਣ ਕੇ ਆਖਿਆ: "ਕਿਥੇ ਮੇਰੀਆਂ ਦੁਧ ਦਿੰਦੀਆਂ ਸੁਹਣੀਆਂ ਗਊਆਂ, ਕਿਥੇ ਤੇਰੇ ਬਕਰੇ—ਮੀਂਙਣਾ ਦਾ ਘਰ।"

ਤੀਵੀਂ ਨੇ ਕਿਹਾ: "ਇਉਂ ਨਾ ਕਹੁ ਵੀਰਾ, ਇਹ ਬਕਰੇ ਬੜੇ ਕੌਤਕੀ ਹਨ, ਇਹਨਾਂ ਨੂੰ ਐਵੇਂ ਨਾ ਜਾਣੀ।"

ਮੁੰਡੇ ਨੇ ਪੁਛਿਆ, "ਇਹਨਾਂ ਵਿਚ ਕਿਹੜਾ ਖਾਸ ਗੁਣ ਹੈ?'

ਤੀਵੀਂ ਨੇ ਆਖਿਆ, "ਲੈ ਦੇਖ ਮੈਂ ਤੈਨੂੰ ਇਹਨਾਂ ਦਾ ਕਰਤਵ ਵਿਖਾਵਾਂ।"

ਏਨੀ ਗਲ ਕਹਿ ਕੇ ਤੀਵੀਂ ਨੇ ਆਪਣੀ ਬੁਚਕੀ ਵਿਚੋਂ ਬੰਸਰੀ ਕਢੀ ਤੇ ਬੁਲ੍ਹਾਂ ਨਾਲ ਛੁਹ ਕੇ ਫੂਕ ਮਾਰੀ—ਸੁਰਾਂ ਉਤੇ ਉਂਗਲਾਂ ਹਿਲਾਈਆਂ। ਬੰਸਰੀ ਵਿਚੋਂ ਜਦ ਇਕ ਸੁਰੀਲੀ ਸੁਰ ਨਿਕਲੀ ਤਾਂ ਤਿੰਨੇ ਬਕਰੇ ਮਸਤ ਹੋ ਕੇ ਇਕ ਤਾਲ ਵਿਚ ਨੱਚਣ ਲਗੇ। ਜਿਉਂ ਜਿਉਂ ਬੰਸਰੀ ਦੀ ਤਾਨ ਹੋਵੇ, ਤਿਉਂ ਤਿਉਂ, ਐਨ ਬੰਸਰੀ ਦੀ ਤਾਨ ਉਤੇ ਬਕਰਿਆਂ ਦਾ ਨਾਚ। ਮੁੰਡਾ ਬਕਰਿਆਂ ਦੇ ਇਸ ਹੁਨਰ ਨੂੰ ਵੇਖ ਕੇ ਅਚੰਭਤ ਤੇ ਬਹੁਤ ਖੁਸ਼ ਹੋਇਆ ਤੇ ਉਸ ਨੇ ਤੀਵੀਂ ਦੇ ਕਹਿਣ ਅਨੁਸਾਰ ਗਊਆਂ ਨਾਲ ਬਕਰੇ ਵਟਾ ਲਏ।

ਨੱਚਣ ਵਾਲੇ ਬਕਰਿਆਂ ਨੂੰ ਲੈ ਕੇ ਜਦੋਂ ਉਹ ਵਾਪਸ ਘਰ ਆਇਆ ਤਾਂ ਇਹ ਗਲ ਸਾਰੇ ਉਡ ਗਈ। ਜਾਗੀਰਦਾਰ ਦੀ ਧੀ ਤਕ ਵੀ ਇਹਨਾਂ ਬਕਰਿਆਂ ਦੀ ਸੋਅ ਪੁਜ ਗਈ।

ਜਾਗੀਰਦਾਰ ਦੀ ਧੀ ਨੇ ਨੱਚਣ ਵਾਲੇ ਬਕਰਿਆਂ ਚੋਂ ਇਕ ਬਕਰਾ ਲੈਣ ਲਈ ਆਪਣੇ ਪਿਓ ਨੂੰ ਆਖਿਆ। ਧੀ ਲਾਡਲੀ ਸੀ। ਮੂੰਹੋਂ ਕਢੀ ਹਰ ਗਲ, ਵਾਹ ਲਗਦਿਆਂ, ਪਿਓ ਪੂਰੀ ਕਰਦਾ। ਜਾਗੀਰਦਾਰ ਨੇ ਮੁੰਡੇ ਕੋਲ ਸੁਨੇਹਾ ਭੇਜਿਆ ਕਿ ਉਹਨੂੰ ਆਪਣੀ ਧੀ ਦੇ ਪਰਚਾਵ ਲਈ ਇਕ ਬਕਰਾ ਚਾਹੀਦਾ ਹੈ, ਜੋ ਮੁਲ ਉਹ ਮੰਗੇ, ਉਹੀ ਮੁਲ ਦੇ ਦਿਤਾ ਜਾਵੇਗਾ।

ਮੁੰਡੇ ਨੇ ਉਤਰ ਭੇਜਿਆ ਕਿ ਇਕ ਬਕਰੇ ਵਟੇ ਇਕ ਗੱਡਾ ਅਨਾਜ ਦਾ ਉਹ ਲਏਗਾ। ਅਨਾਜ ਦਾ ਇਕ ਗੱਡਾ ਭੇਜ ਕੇ ਇਕ ਬਕਰਾ ਜਾਗੀਰਦਾਰ ਨੇ ਮੰਗਵਾ ਲਿਆ।

ਪਰ ਕੁੜੀ ਦੇ ਨਚਾਇਆਂ ਬਕਰਾ ਨੱਚਿਆ ਨਾ।

ਜਾਗੀਰਦਾਰ ਨੇ ਇਕ ਬਕਰਾ ਹੋਰ ਮੰਗ ਭੇਜਿਆ। ਮੁੰਡੇ ਨੇ ਆਖਿਆ ਕਿ ਹੁਣ ਇਸ ਬਕਰੇ ਦੇ ਮੁਲ ਵਜੋਂ ਗੱਡਾ ਅਨਾਜ ਤੋਂ ਬਿਨਾਂ ਜਾਗੀਰਦਾਰ ਦੀ ਧੀ ਆਪ ਨਾਲ ਆਵੇ ਤੇ ਮੇਰੀ ਮਾਂ ਨੂੰ ਮਿਲੇ।

ਇਸੇ ਤਰ੍ਹਾਂ ਹੋਇਆ। ਜਾਗੀਰਦਾਰ ਦੀ ਧੀ ਅਨਾਜ ਦਾ ਗੱਡਾ ਆਪ ਲੈ ਕੇ ਮੁੰਡੇ ਦੇ ਘਰ ਆਈ। ਉਹਦੀ ਮਾਂ ਨੂੰ ਮਿਲੀ। ਦੂਜਾ ਬਕਰਾ ਲਿਆ ਤੇ ਜਾਂਦੀ ਹੋਈ ਇਕ ਮੁੰਦਰੀ ਮੁੰਡੇ ਨੂੰ ਦੇ ਗਈ ਜਿਸ ਵਿਚ ਤਿੰਨ ਰੰਗੇ ਨਗ ਜੜੇ ਹੋਏ ਸਨ।

ਪਰ, ਲਖ ਯਤਨ ਕੀਤਿਆਂ ਦੋਵੇਂ ਬਕਰੇ ਵੀ ਨਾ ਨੱਚੇ।

ਕੁੜੀ ਰੋਣ-ਹਾਕੀ ਹੋ ਗਈ। ਉਹਨੇ ਪਿਓ ਨੂੰ ਆਖਿਆ ਭਾਵੇਂ ਕੁਝ ਲਗੇ, ਉਹਨੂੰ ਤੀਜਾ ਬਕਰਾ ਵੀ ਮੰਗਵਾ ਕੇ ਦਿਤਾ ਜਾਵੇ

ਪਿਓ ਨੇ ਤੀਜੇ ਬਕਰੇ ਲਈ ਸੁਨੇਹਾ ਭੇਜਿਆ। ਉੱਤਰ

ਆਇਆ ਕਿ ਇਸ ਬਕਰੇ ਦਾ ਮੂਲ ਹੈ ਇਕ ਗੱਡਾ ਅਨਾਜ, ਪੰਜ
ਮੂਹਰਾਂ ਤੇ ਕੁੜੀ ਆਪ ਆ ਕੇ ਮੇਰੀ ਮਾਂ ਨੂੰ ਮਿਲੇ।

ਫੇਰ ਏਸੇ ਤਰ੍ਹਾਂ ਕੀਤਾ ਗਿਆ। ਅਨਾਜ ਦਾ ਗਡਾ ਲੈ ਕੇ
ਜਾਗੀਰਦਾਰ ਦੀ ਧੀ ਆਪ ਮੁੰਡੇ ਦੇ ਘਰ ਆਈ। ਉਹਦੀ ਮਾਂ ਨੂੰ
ਮਿਲੀ। ਮੁੰਡੇ ਨੇ ਤੀਜਾ ਬਕਰਾ ਤੇ ਉਹੀ ਬੰਸਰੀ ਕੁੜੀ ਨੂੰ ਦਿਤੀ।
ਨਾਲੇ ਉਹਨੂੰ ਸਮਝਾਇਆ ਕਿ ਇਸ ਤਰ੍ਹਾਂ ਇਸ ਬੰਸਰੀ ਦੇ ਵਜਣ
ਨਾਲ ਤਿੰਨੇ ਬਕਰੇ ਇਕਠੇ ਹੀ ਨਚਣਗੇ।

ਕੁੜੀ ਬੰਸਰੀ ਤੇ ਆਖਰੀ ਬਕਰੇ ਨੂੰ ਲੈ ਕੇ ਬਹੁਤ ਖੁਸ਼ ਹੋਈ
ਜਦੋਂ ਉਹ ਜਾਣ ਲਗੀ ਤਾਂ ਮੁੰਡੇ ਨੇ ਉਸ ਦੀ ਦਿਤੀ ਹੋਈ ਮੁੰਦਰੀ
ਆਪਣੀ ਉਂਗਲੀ ਵਿਚ ਵਿਖਾ ਕੇ ਪੁਛਿਆ ਕਿ ਇਸ ਵਿਚ
ਜਿਹੜੇ ਇਹ ਤਿੰਨ ਨਗ ਜੜੇ ਹੋਏ ਹਨ, ਇਹਨਾਂ ਦਾ ਕੀ ਭਾਵ ਹੈ?

ਕੁੜੀ ਨੇ ਦਸਿਆ ਕਿ ਮੇਰੇ ਸਿਰ ਵਿਚ ਤਿੰਨ ਵਾਲ ਤਿੰਨ
ਰੰਗਾਂ ਦੇ ਹਨ ਜੋ ਸਿਰ ਦੇ ਹੋਰਾਂ ਵਾਲਾਂ ਵਿਚ ਲੁਕੇ ਰਹਿੰਦੇ ਹਨ।
ਮੁੰਦਰੀ ਵਾਲੇ ਇਹ ਤਿੰਨੇ ਨਗ ਮੇਰੇ ਉਹਨਾਂ ਤਿੰਨਾਂ ਵਾਲਾਂ ਦੇ ਰੰਗ
ਦੇ ਸੂਚਕ ਹਨ।

ਮੁੰਡੇ ਨੂੰ ਇਹ ਭੇਤ ਦੱਸ, ਕੁੜੀ ਬੰਸਰੀ ਤੇ ਬਕਰਾ ਲੈ ਕ
ਵਾਪਸ ਆਪਣੇ ਘਰ ਆ ਗਈ। ਹੁਣ ਉਸ ਦੀ ਬੰਸਰੀ ਉਤੇ ਤਿੰਨੇ
ਬਕਰੇ ਬੜਾ ਸੁੰਦਰ ਨਾਚ ਨਚਦੇ ਸਨ।

ਕੋਈ ਵਰ੍ਹੇ ਕੁ ਮਗਰੋਂ ਜਾਗੀਰਦਾਰ ਨੇ ਐਲਾਨ ਕੀਤਾ ਕਿ
ਉਹ ਆਪਣੀ ਧੀ ਦਾ ਵਿਆਹ ਉਸ ਬੰਦੇ ਨਾਲ ਕਰੇਗਾ ਜੋ ਉਹਦੀ
ਧੀ ਦੇ ਸਿਰ ਵਿਚਲੇ ਰੰਗੀਨ ਵਾਲਾਂ ਦੇ ਰੰਗ ਬੁਝੇ। ਗਲ ਸਾਰੇ ਧੁੰਮ
ਗਈ। ਅਨੇਕਾਂ ਨੌਜਵਾਨ-ਅਮੀਰਾਂ ਦੇ ਸਾਹਿਬਜ਼ਾਦੇ ਤੇ ਰਾਜਿਆਂ
ਦੇ ਰਾਜਕੁਮਾਰ ਤਕ—ਜਗੀਰਦਾਰ ਦੀ ਸੁੰਦਰ ਕੁੜੀ ਨਾਲ ਵਿਆਹ
ਕਰਵਾਉਣ ਦੇ ਚਾਹਵਾਨ ਸਨ।

ਓੜਕ ਸੁਅੰਬਰ ਵਾਲਾ ਦਿਨ ਆ ਪੁਜਾ। ਦੂਰ ਦੂਰ ਦੇ

ਨੌਜਵਾਨ ਬੜੀ ਸਜ ਧਜ ਨਾਲ ਰਥਾਂ ਘੋੜਿਆਂ ਉਤੇ ਜਾਗੀਰਦਾਰ ਦੀ ਨਗਰੀ ਵਿਚ ਢੁਕ ਰਹੇ ਸਨ। ਇਕ ਰਾਜਕੁਮਾਰ ਜਿਹਾ ਨੌ-ਜਵਾਨ ਪਿੰਡ ਦੇ ਨਜ਼ਦੀਕ ਘੋੜੇ ਉਤੇ ਜਾ ਰਿਹਾ ਸੀ ਕਿ ਉਹ ਨੂੰ ਇਕ ਪਾਸੇ ਕਿਰਸਾਨ ਮੁੰਡਾ ਫਿਰਦਾ ਫਿਰਾਂਦਾ ਦਿਸਿਆ। ਰਾਜ ਕੁਮਾਰ ਘੋੜੇ ਤੋਂ ਉੱਤਰ ਕੇ ਕਿਰਸਾਨ ਕੋਲ ਆ ਗਿਆ ਤੇ ਜਾਗੀਰਦਾਰ ਦੀ ਧੀ ਬਾਰੇ ਉਸ ਨਾਲ ਗੱਲਾਂ ਕਰਨ ਲੱਗਾ। ਗੱਲਾਂ ਗੱਲਾਂ ਵਿਚ ਕਿਰਸਾਨ ਮੁੰਡੇ ਨੇ ਸੈਨਤ ਸੁਟੀ ਕਿ ਉਸ ਨੂੰ ਜਾਗੀਰਦਾਰ ਦੀ ਧੀ ਦੇ ਵਾਲਾਂ ਦੇ ਰੰਗਾਂ ਦਾ ਪਤਾ ਹੈ, ਜੇ ਉਹ ਆਪਣੇ ਵਰਗੀ ਸੋਹਣੀ ਪੁਸ਼ਾਕ ਪੁਆ ਕੇ ਉਹਨੂੰ ਨਾਲ ਲੈ ਚੱਲੇ ਤਾਂ ਮੌਕੇ ਸਿਰ ਉਹ, ਉਹ ਨੂੰ ਰੰਗਾਂ ਦੇ ਨਾਂ ਦੱਸ ਦਏਗਾ।

ਰਾਜ ਕੁਮਾਰ ਨੇ ਝਟ ਕਿਰਸਾਨ ਮੁੰਡੇ ਨੂੰ ਆਪਣੇ ਵਰਗੀ ਰੇਸ਼ਮੀ ਪੁਸ਼ਾਕ ਪੁਆ ਦਿਤੀ। ਦੋਵੇਂ ਜਾਗੀਰਦਾਰ ਦੇ ਮਹਿਲਾਂ ਵਲ ਤੁਰ ਪਏ।

ਅੱਗੇ ਦਰਬਾਰ ਖਚਾ ਖਚ ਭਰਿਆ ਹੋਇਆ ਸੀ ਤਿਲ ਸੁੱਟਣ ਨੂੰ ਥਾਂ ਨਹੀਂ ਸੀ। ਥੋਹੜੇ ਚਿਰ ਤਕ ਐਲਾਨ ਹੋਣ ਵਾਲਾ ਸੀ।

ਜਦੋਂ ਸਹੀ ਵੇਲਾ ਹੋਇਆ ਤਾਂ ਪ੍ਰੋਗ੍ਰਾਮ ਅਨੁਸਾਰ ਜਾਗੀ-ਰਦਾਰ ਨੇ ਉੱਠ ਕੇ ਭਰੀ ਸਭਾ ਵਿਚ ਆਖਿਆ ਕਿ ਦੂਰੋਂ ਦੂਰੋਂ ਆਏ ਸਾਰੇ ਪ੍ਰਾਹੁਣਿਆਂ ਦਾ ਦਿਲੋਂ ਧੰਨਵਾਦੀ ਹਾਂ। ਭਾਵੇਂ ਕਿਸੇ ਇਕ ਨਾਲ ਹੀ ਵਿਆਹ ਹੋਣਾ ਹੈ, ਪਰ ਉਹ ਦੇ ਘਰ ਆਏ ਸਭ ਉਹਦੇ ਸਤਿਕਾਰ ਯੋਗ ਪ੍ਰਾਹੁਣੇ ਹਨ। ਤੇ ਫੇਰ ਉਹ ਨੇ ਆਖਿਆ ਕਿ ਹੁਣ ਮੈਂ ਵਿਆਹ ਵਾਲੀ ਸ਼ਰਤ ਆਪ ਸਾਰਿਆਂ ਅਗੇ ਦੁਹਰਾਂਦਾ ਹੋਇਆ ਇਹ ਆਖਣਾ ਚਾਹੁੰਦਾ ਹਾਂ ਕਿ ਜੋ ਕੋਈ ਵੀ ਮੇਰੀ ਪਿਆਰੀ ਧੀ ਦੇ ਸਿਰ ਵਿਚਲੇ ਤਿੰਨ ਰੰਗਦਾਰ ਵਾਲਾਂ ਦੇ ਰੰਗਾਂ ਦੇ ਨਾਂ ਦੱਸ ਸਕੇਗਾ ਉਸ ਨਾਲ ਹੀ ਮੈਂ ਆਪਣੀ ਬੱਚੀ ਦਾ ਵਿਆਹ

ਕਰ ਦਿਆਂਗਾ ।

ਇਹ ਗੱਲ ਸੁਣ ਕੇ ਸਭੇ ਇਕ ਦੂਜੇ ਦੇ ਮੂੰਹ ਵਲ ਤੱਕਣ ਲਗੇ। ਇਕ ਚਰਚਾ ਜਿਹੀ ਛਿੜ ਗਈ। ਅਖੀਰ ਬਾਰੋ ਬਾਰ ਨੌਜਵਾਨ ਉੱਠਣ ਲਗੇ। ਕੋਈ ਕੁਝ ਦੱਸੇ, ਕੋਈ ਕੁਝ। ਕਿਸੇ ਦਾ ਕੋਈ ਰੰਗ ਗ਼ਲਤ ਹੋ ਜਾਵੇ, ਕਿਸੇ ਦਾ ਕੋਈ। ਕਿਸੇ ਦੇ ਸਭੇ ਗ਼ਲਤ ਹੋਣ। ਕਿਸੇ ਤੋਂ ਵੀ ਤਿੰਨਾਂ ਵਾਲਾਂ ਦੇ ਸਹੀ ਰੰਗ ਨਾ ਦੱਸੇ ਗਏ। ਕਿਰਸਾਨ ਮੁੰਡੇ ਵਾਲਾ ਸਾਥੀ ਰਾਜਕੁਮਾਰ ਘਬਰਾਇਆ ਹੋਇਆ ਛੇਤੀ ਉਹਨੂੰ ਰੰਗਾਂ ਦੇ ਨਾਂ ਪੁਛ ਰਿਹਾ ਸੀ, ਪਰ ਉਹ ਦੱਸਦਾ ਨਹੀਂ ਸੀ। ਜਦੋਂ ਜਗੀਰਦਾਰ ਨੇ ਕੁਝ ਚਿਰ ਮਗਰੋਂ ਉਠ ਕੇ ਪੁਛਿਆ ਕਿ ਕਿਉਂ, ਕੀ ਤੁਹਾਡੇ ਵਿਚੋਂ ਕੋਈ ਵੀ ਰੰਗਾਂ ਦੇ ਨਾਂ ਨਹੀਂ ਦੱਸ ਸਕਦਾ? ਤਾਂ ਝੱਟ ਸੁਹਣੇ ਲਿਬਾਸ ਵਿਚ ਕਿਰਸਾਨ ਮੁੰਡਾ ਉਠਿਆ ਸਭ ਚੁਪ ਹੋ ਗਏ। ਉਹ ਨੇ ਆਖਿਆ : "ਮੈਂ ਦੱਸ ਸਕਦਾ ਹਾਂ," ਤੇ ਉਹ ਨੇ ਬਿਲਕੁਲ ਸਹੀ ਤਿੰਨਾਂ ਵਾਲਾਂ ਦੇ ਰੰਗਾਂ ਦੇ ਨਾਉਂ ਦੱਸ ਦਿਤੇ।

ਜਾਗੀਰਦਾਰ ਮੰਨ ਗਿਆ ਤੇ ਉਹ ਨੇ ਆਖਿਆ : "ਬਿਲਕੁਲ ਠੀਕ ।"

ਪਰ ਝੱਟ ਹੀ ਇਹ ਜਾਣ ਕੇ ਇਹ ਕੋਈ ਰਾਜਕੁਮਾਰ ਜਾਂ ਅਮੀਰਜ਼ਾਦਾ ਨਹੀਂ ਹੈ, ਕਈ ਰਾਜਕੁਮਾਰਾਂ ਤੇ ਸਾਹਿਬਜ਼ਾਦਿਆਂ ਨੇ ਰੌਲਾ ਪਾ ਦਿਤਾ : "ਇਹ ਧੋਖਾ ਹੈ, ਬਿਲਕੁਲ ਧੋਖਾ-ਅਸੀਂ ਇਉਂ ਨਹੀਂ ਹੋਣ ਦੇਣਾ...... ।"

ਪਰ ਜਾਗੀਰਦਾਰ ਨੇ ਉਠ ਕੇ ਸਭਾ ਉਤੇ ਕਾਬੂ ਪਾਇਆ, ਤੇ ਆਖਿਆ : "ਇਹ ਤੁਸੀਂ ਗਲਤ ਕਹਿੰਦੇ ਓ- ਰੋੜ ਨਹੀਂ ਪਿੱਟਣੀ ਚਾਹੀਦੀ--ਇਹ ਧੋਖਾ ਨਹੀਂ, ਸਗੋਂ ਭਰੋਸੇ ਦੀ ਜਿੱਤ ਹੈ।"

ਕਿਰਸਾਨ ਮੁੰਡੇ ਨਾਲ ਜਾਗੀਰਦਾਰ ਨੇ ਆਪਣੀ ਧੀ ਦਾ ਵਿਆਹ ਕਰ ਦਿੱਤਾ।

# ਕਿਸੇ ਦੀ ਧੀ, ਕਿਸੇ ਦੀ ਵਹੁਟੀ

ਕੋਈ ਡੇੜ ਸੌ ਵਰ੍ਹੇ ਦੀ ਗੱਲ ਹੈ, ਸਿਆਲਕੋਟ ਦੇ ਇਕ ਪਿੰਡ ਵਿਚ ਇਕ ਸ਼ਾਹੂਕਾਰ ਕਰੋੜੀ ਮਲ ਰਹਿੰਦਾ ਸੀ। ਕਰੋੜੀ ਮਲ ਬਹੁਤ ਕੰਜੂਸ ਸੀ। ਉਤੋਂ ਦੇਖਣ ਨੂੰ ਤਾਂ ਉਹ ਬਹੁਤ ਹੀ ਗਰੀਬੜਾ ਜਿਹਾ ਟੁੱਟੀ ਭੱਜੀ ਹਾਲਤ ਵਾਲਾ ਜਾਪਦਾ ਸੀ, ਪਰ ਉਂਜ ਉਹਨੇ ਕੌਡੀ ਕੌਡੀ ਕਰਕੇ ਬਹੁਤ ਸਾਰਾ ਧਨ ਜੋੜਿਆ ਹੋਇਆ ਸੀ। ਕਹਿੰਦੇ ਹਨ: ਖੁਰਜੀਆਂ ਦੀਆਂ ਖੁਰਜੀਆਂ ਤੇ ਧਜਾਂ ਦੀਆਂ ਧਜਾਂ ਉਹ ਨੇ ਜੋੜ ਰਖੀਆਂ ਸਨ। ਆਪਣੇ ਘਰ ਭੋਰੇ ਬਣਾ ਕੇ ਬਹੁਤ ਸਾਰਾ ਧਨ ਉਹ ਨੇ ਧਰਤੀ ਵਿਚ ਦੱਬ ਰਖਿਆ ਸੀ।

ਦੇਖਣ ਨੂੰ ਕਰੋੜੀ ਮਲ ਦੀ ਨਿਕੀ ਜੇਹੀ ਲੂਣ ਤੇਲ ਦੀ ਹੱਟੀ ਸੀ। ਪਰ ਮੁਖ ਕੰਮ ਉਹ ਦਾ ਸ਼ਾਦੀ ਕਰਨਾ ਸੀ। ਇਲਾਕੇ ਵਿਚ ਦੂਰ ਦੂਰ ਤੱਕ ਉਹ ਦੀਆਂ ਸਾਮੀਆਂ ਸਨ। ਹਰ ਪਿੰਡ ਵਿਚ ਉਹ ਦਾ ਕੋਈ ਨਾ ਕੋਈ ਬਣੌਤ ਹੁੰਦਾ, ਜਿਸ ਕਰ ਕੇ ਉਹ ਸਦਾ ਫਸਲਾਂ ਦੇ ਮੌਕੇ ਪਿੰਡਾਂ ਵਿਚ ਫਿਰਦਾ ਵਿਆਜ ਆਦਿ ਉਗਰਾਂਹਦਾ ਰਹਿੰਦਾ। ਇਸੇ ਵਿਆਜ ਤੇ ਸੰਕੋਚ ਨਾਲ ਉਹਦਾ ਧਨ ਵਧਦਾ ਜਾਂਦਾ ਸੀ।

ਉਹਨਾਂ ਦਿਨਾਂ ਵਿਚ ਸਾਡੇ ਦੇਸ਼ ਵਿਚ ਮਸ਼ੀਨਾਂ, ਕਾਰਖਾਨਿਆਂ ਦਾ ਨਵਾਂ ਰਿਵਾਜ ਪਿਆ ਸੀ। ਲਾਹੌਰ ਦੇ ਇਕ ਵਿਓਪਾਰੀ

ਲਾਜਪਤ ਰਾਏ ਦੀ ਸਲਾਹ ਹੋਈ ਕਿ ਉਹ ਆਪਣੇ ਕਾਰੋਬਾਰ ਨੂੰ ਹੋਰ ਪ੍ਰਫੁੱਲਤ ਕਰਨ ਲਈ ਛੋਟਾ ਜਿਹਾ ਕਪਾਹ ਦਾ ਕਾਰਖਾਨਾ ਲਾਵੇ। ਸਲਾਹ ਤਾਂ ਪੱਕੀ ਬਣ ਗਈ, ਪਰ ਰਕਮ ਦਾ ਕੋਈ ਪ੍ਰਬੰਧ ਨਾ ਬਣੇ ਲਾਜਪਤ ਰਾਏ ਆਪਣੇ ਸਾਰੇ ਅੰਗਾਂ ਸਾਕਾਂ ਕੋਲ ਫਿਰਿਆ। ਸਾਰੇ ਮਿੱਤਰਾਂ, ਦੋਸਤਾਂ ਨੂੰ ਪੁਛਿਆ। ਸ਼ਹਿਰ ਦੇ ਸਾਰੇ ਸ਼ਾਹੂਕਾਰਾਂ ਕੋਲ ਗਿਆ। ਕਿਤੋਂ ਕੰਮ ਨਾ ਬਣਿਆ। ਅਖੀਰ ਪੁਛਦੇ ਪੁਛਾਂਦਿਆਂ ਉਹਨੂੰ ਕਰੋੜੀ ਮਲ ਦੀ ਦੱਸ ਪਈ। ਦੱਸਣ ਵਾਲੇ ਦਸਿਆ ਕਿ ਜੇ ਉਹ ਕਰੋੜੀ ਮਲ ਕੋਲ ਜਾਵੇ ਤਾਂ ਉਹਨੂੰ ਯੋਗ ਸੂਦ ਉਤੇ ਜ਼ਰੂਰ ਕਰਜ਼ਾ ਮਿਲ ਜਾਵੇਗਾ।

ਲਾਜਪਤ ਰਾਏ ਨੇ ਕਰੋੜੀ ਮਲ ਕੋਲ ਜਾਣ ਲਈ ਆਪਣੇ ਘਰ ਸਲਾਹ ਬਣਾ ਲਈ। ਤੇ ਇਕ ਦਿਨ ਉਹ ਸਿਆ-ਲਕੋਟ ਨੂੰ ਤੁਰ ਗਿਆ।

ਪੁਛਦਾ ਪੁਛਾਂਦਾ ਉਹ ਕਰੋੜੀ ਮਲ ਦੀ ਹੱਟੀ ਅਗੇ ਚਲਾ ਗਿਆ। ਹਟੀ ਉਤੇ ਇਕ ਮੈਲੇ ਜਿਹੇ ਕੱਪੜਿਆਂ ਵਾਲੀ ਬੁਢੀ ਬੈਠੀ ਸੀ, ਜਿਸ ਅਗੇ ਵੇਚਣ ਲਈ ਨਿੱਕੇ ਮੋਟੇ ਸੌਦੇ, ਲੂਣ, ਤੇਲ, ਭੁੱਜੇ ਹੋਏ ਛੋਲੇ, ਤੇ ਪਕੌੜੀਆਂ ਆਦਿ ਪਏ ਸਨ। ਲਾਜਪਤ ਰਾਏ ਨੇ ਬੁਢੀ ਨੂੰ ਪੁਛਿਆ ਕਿ ਲਾਲਾ ਕਰੋੜੀ ਮਲ ਦੀ ਹੱਟ ਉਹੀ ਹੈ? ਬੁਢੀ ਨੇ ਉੱਤਰ ਦਿਤਾ ਤੇ ਉਹ ਨੂੰ ਬੈਠਣ ਲਈ ਆਖਿਆ ਗੱਲਾਂ ਕਰਦਿਆਂ ਲਾਜਪਤ ਰਾਏ ਨੇ ਦੱਸਿਆ ਕਿ ਉਹ ਖਾਸ ਉਸ ਨੂੰ ਮਿਲਣ ਲਈ ਲਹੌਰ ਤੋਂ ਆਇਆ ਹੈ। ਬੁਢੀ ਨੇ ਉਹ ਨੂੰ ਰੋਟੀ ਪੁਛੀ। ਰੋਟੀ ਉਹ ਨੇ ਖਾਣੀ ਹੀ ਸੀ, ਕਿਉਂਕਿ ਰੋਟੀ ਦਾ ਵੇਲਾ ਵੀ ਸੀ। ਬੁਢੀ ਨੇ ਜਿਹੋ ਜਿਹੀਆਂ ਰੁਖੀਆਂ ਮਿਸੀਆਂ ਰੋਟੀਆਂ ਤਿਆਰ ਸਨ ਅਚਾਰ ਨਾਲ, ਇਕ ਤਾਂਸੀ ਵਿਚ ਰਖਕੇ ਲਾਜਪਤ ਰਾਏ ਨੂੰ ਦੇ ਦਿਤੀਆਂ।

ਲਾਜਪਤ ਰਾਏ ਨਾਲੇ ਰੋਟੀ ਖਾਂਦਾ ਸੀ ਤੇ ਨਾਲੇ ਸੋਚਦਾ

ਸੀ ਕਿ ਕਰੋੜੀ ਮਲ ਏਨਾਂ ਅਮੀਰ ਹੈ ਤੇ ਉਹ ਦੇ ਸ਼ਾਹੂਕਾਰੇ ਦੀ ਏਨੀ ਧਾਂਕ ਪਈ ਹੋਈ ਹੈ, ਪਰ ਉਹਦਾ ਖਾਣਾ ਪੀਣਾ ਤੇ ਰਹਿਣੀ ਬਹਿਣੀ ਏਨੀ ਸਾਦਾ ਹੈ, ਜਿਵੇਂ ਉਹ ਪੂਜ ਕੇ ਗਰੀਬ ਹੋਵੇ। ਉਹ ਇਸ ਗਲੋਂ ਬਹੁਤ ਹੈਰਾਨ ਸੀ ਕਿ ਏਨੇ ਪੈਸੇ ਵਾਲਾ ਆਦਮੀ, ਜੋ ਸ਼ਾਹਾਂ ਦਾ ਵੀ ਸ਼ਾਹ ਮੰਨਿਆ ਜਾਂਦਾ ਹੋਵੇ, ਏਨੀ ਭੈੜੀ ਹਾਲਤ ਕਿਵੇਂ ਰਖ ਸਕਦਾ ਹੈ, ਜਾਂ ਇਹੋ ਜਿਹੀ ਹਾਲਤ ਵਾਲੇ ਆਦਮੀ ਕੋਲ ਕੀ ਧਨ ਹੋ ਸਕਦਾ ਹੈ।

ਏਨੇ ਨੂੰ ਦੋ ਖੋਤਿਆਂ ਉਤੇ ਕੋਈ ਜਿਨਸ ਆਦਿ ਲੱਦੀ ਇਕ ਕੰਗਲਾ ਜਿਹਾ ਆਦਮੀ ਆ ਗਿਆ। ਬੁਢੀ ਨੇ ਲਾਜਪਤ ਰਾਏ ਨੂੰ ਦੱਸਿਆ ਕਿ ਇਹੋ ਲਾਲਾ ਕਰੋੜੀ ਮਲ ਹੈ। ਲਾਜਪਤ ਰਾਏ ਨੇ ਕਰੋੜੀ ਮਲ ਨਾਲ ਥੋਹੜੀ ਬਹੁਤ ਗੱਲ ਬਾਤ ਕੀਤੀ ਤੇ ਆਪਣੀ ਜਾਣ ਪਛਾਣ ਕਰਾਈ। ਕਰੋੜੀ ਮਲ ਨੇ ਦੂਰੋਂ ਆਏ ਪ੍ਰਾਹੁਣੇ ਨੂੰ ਰੋਟੀ ਪੁਛੀ। ਉਹ ਨੇ ਆਖਿਆ ਰੋਟੀ ਉਹ ਹੁਣੇ ਖਾ ਚੁਕਾ ਹੈ ਕਰੋੜੀ ਮਲ ਨੇ ਆਖਿਆ ਕਿ ਉਹ ਜ਼ਰਾ ਰੋਟੀ ਖਾ ਲਵੇ, ਬਾਕੀ ਗੱਲ ਫੇਰ ਕਰਦੇ ਹਾਂ।

ਦੋ ਰੋਟੀਆਂ ਉਤੇ ਅਚਾਰ ਰਖ ਕੇ ਕਰੋੜੀ ਮਲ ਰੋਟੀ ਖਾਣ ਲੱਗਾ।

ਰੋਟੀ ਤੋਂ ਵਿਹਲਾ ਹੋ ਕੇ ਕਰੋੜੀ ਮਲ ਨੇ ਲਾਜਪਤ ਰਾਏ ਨੂੰ ਆਉਣ ਦਾ ਮਨੋਰਥ ਪੁਛਿਆ। ਉਹ ਨੇ ਦਸਿਆ ਕਿ ਉਹਨੂੰ ਫਲਾਣੇ ਫਲਾਣੇ ਕਾਰੋਬਾਰ ਲਈ ਪੂਰੇ ਵੀਹ ਹਜ਼ਾਰ ਰੁਪਏ ਦੀ ਲੋੜ ਹੈ। ਉਹਨਾਂ ਦਿਨਾਂ ਵਿਚ ਵੀਹ ਹਜ਼ਾਰ ਰੁਪਿਆ ਅੱਜ ਦੇ ਕਈ ਲੱਖਾਂ ਰੁਪਏ ਦੇ ਬਰਾਬਰ ਹੁੰਦਾ ਸੀ। ਹੁੰਦੇ ਵੀ ਬਹੁਤੇ ਚਾਂਦੀ ਦੇ ਰੁਪਏ ਸਨ। ਵਿਆਜ ਤੇ ਹੋਰ ਸਾਰੀਆਂ ਸ਼ਰਤਾਂ ਨੀਯਤ ਹੋ ਗਈਆਂ ਕਰੋੜੀ ਮਲ ਨੇ ਰੁਪਿਆ ਦੇਣਾ ਮੰਨ ਲਿਆ। ਰਕਮ ਤੇ ਲੇਖਾ ਕਰਨ ਦੀ ਮਿਆਦ ਆਦਿ ਸਾਰੀ ਲਿਖਤ ਹੋ ਗਈ। ਰਾਤ ਰਹਿ ਕੇ ਦੂਜੇ ਦਿਨ

ਲਾਜਪਤ ਰਾਏ ਨੇ ਲਹੌਰ ਨੂੰ ਮੁੜਨਾ ਸੀ।

ਦੂਜੇ ਦਿਨ ਵੀਹ ਹਜ਼ਾਰ ਰੁਪਿਆ ਖੁਰਜੀਆਂ ਵਿਚ ਭਰਿਆ ਗਿਆ। ਕਰੋੜੀ ਮਲ ਨੇ ਪਹਿਲੇ ਆਖ ਦਿਤਾ ਸੀ ਕਿ ਸ਼ਹਿਰ ਸਿਆਲਕੋਟ ਤਕ ਰੁਪਿਆ ਉਹਦੇ ਗਧਿਆਂ ਉਤੇ ਲਦ ਕੇ ਲਿਜਾਣਾ ਹੋਵੇਗਾ, ਤਾਂ ਜੋ ਉਥੋਂ ਤਕ ਦਾ ਕਰਾਇਆ ਵੀ ਕਰੋੜੀ ਮਲ ਨੂੰ ਮਿਲੇ। ਸੋ ਕਰੋੜੀ ਮਲ ਦੇ ਹੀ ਗਧਿਆਂ ਉਤੇ ਰੁਪਈਆਂ ਦੀਆਂ ਖੁਰਜੀਆਂ ਲਦੀਆਂ ਗਈਆਂ। ਉਹਦਾ ਮੁੰਡਾ ਗਧੇ ਹਕ ਕੇ ਸੇਠ ਲਾਜਪਤ ਰਾਏ ਦੇ ਨਾਲ ਸਿਆਲਕੋਟ ਵਲ ਤੁਰ ਪਿਆ। ਅਗੋਂ ਕੋਈ ਹੋਰ ਪਰਬੰਧ ਸੀ।

ਵੀਹ ਹਜ਼ਾਰ ਰੁਪਏ ਦੀ ਭਾਰੀ ਰਕਮ ਕਰਜ਼ ਲੈ ਕੇ ਲਾਜਪਤ ਰਾਏ ਲਾਹੌਰ ਆ ਗਿਆ। ਕੁਝ ਹੀ ਦਿਨਾਂ ਵਿਚ ਉਹਨੇ ਸਾਰਾ ਰੁਪਿਆ ਆਪਣੇ ਕਾਰੋਬਾਰ ਵਿਚ ਲਾ ਦਿਤਾ। ਖੂਬ ਕਾਰੋਬਾਰ ਫੈਲ ਗਿਆ। ਕਪਾਹ ਦਾ ਕਾਰਖਾਨਾ ਮਹੀਨੇ ਦੋ ਮਹੀਨੇ ਅੰਦਰ ਚਲਣ ਲਗ ਪਿਆ। ਬਾਜ਼ਾਰ ਵਿਚ ਇਕ ਆੜਤ ਦੀ ਹਟ ਸੀ, ਉਹ ਹੋਰ ਉਨਤ ਹੋ ਗਈ। ਇਕ ਸ਼ਾਨਦਾਰ ਮਕਾਨ ਬਣਾ ਲਿਆ ਜਿਸ ਦੇ ਕਈ ਕਮਰੇ ਕਰਾਏ ਚੜ੍ਹ ਗਏ। ਚਾਰੇ ਪਾਸਿਓਂ ਬੜੀ ਵਧੀਆ ਆਈ ਚਲਾਈ ਹੋਣ ਲਗ ਗਈ। ਲਾਜਪਤ ਰਾਏ ਚੰਗਾ ਅਮੀਰ ਹੋ ਗਿਆ ਸੀ। ਕਿਉਂਕਿ ਪੈਸੇ ਨੂੰ ਪੈਸਾ ਕਮਾਉਂਦਾ ਹੈ। ਖਾਣ, ਪਹਿਨਣ ਦੀ ਪਧਰ ਉਚੀ ਹੋ ਗਈ। ਇਥੋਂ ਤਕ ਕਿ ਲਾਜਪਤ ਰਾਏ ਐਸ਼, ਇਸ਼ਰਤ ਤੇ ਰੰਗਰਲੀਆਂ ਆਦਿ ਵੀ ਮਾਨਣ ਲਗਾ।

ਇਸੇ ਤਰ੍ਹਾਂ ਅਠ ਦਸ ਮਹੀਨੇ ਗੁਜ਼ਰ ਗਏ।

ਇਕ ਦਿਨ ਲਾਲਾ ਕਰੋੜੀ ਮਲ ਨੂੰ ਖਿਆਲ ਆਇਆ ਕਿ ਲਾਜਪਤ ਰਾਏ ਵਲੋਂ ਕੋਈ ਵਿਆਜ ਵਟਾ ਵੀ ਨਹੀਂ ਆਇਆ ਨਾ ਹੀ ਕਦੇ ਕੋਈ ਚਿਠੀ ਜਾਂ ਸੁਨੇਹਾ ਆਇਆ ਹੈ, ਕਿਉਂ ਨਾ

ਉਹਨੂੰ ਲਾਹੌਰ ਜਾਕੇ ਹੀ ਮਿਲ ਆਵਾਂ। ਨਾਲੇ ਲੇਖਾ ਪਤਾ ਕਰਕੇ ਵਿਆਜ ਲੈ ਆਵਾਂਗੇ, ਨਾਲੇ ਲਹੌਰ ਵੇਖ ਆਵਾਂਗੇ। ਖਬਰੇ ਕਲ ਨੂੰ ਮਰਨੈ ਕਿ ਜੀਊਣਾ।

ਇਹ ਵਿਚਾਰ ਕੇ ਇਕ ਦਿਨ ਕਰੋੜੀ ਮਲ ਨੇ ਰਾਹ ਲਈ ਹਫਤੇ ਕੁ ਦੀਆਂ ਮਠੀਆਂ ਤੇ ਗੁਲਗੁਲੇ ਬਣਵਾਏ ਤੇ ਬਹੀਆਂ ਨੂੰ ਚਾਦਰ ਦੇ ਲੜ ਬੰਨ੍ਹ ਕੇ ਲਾਹੌਰ ਵਲ ਤੁਰ ਪਿਆ।

ਚਲੋ ਚਾਲ, ਪਿੰਡਾਂ ਵਿਚ ਪੜਾਓ ਕਰਦਾ ਤੇ ਆਪਣੀਆਂ ਸਾਮੀਆਂ ਬਣੌਤਿਆਂ ਨੂੰ ਮਿਲਦਾ, ਵਿਆਜ ਵਟਾ ਉਗਰਾਂਹਦਾ ਉਹ ਕਈਆਂ ਦਿਨਾਂ ਮਗਰੋਂ ਲਾਹੌਰ ਜਾ ਪੁਜਾ ਲਾਲਾ ਲਾਜਪਤ ਰਾਏ ਦਾ ਘਰ ਪੁਛਿਆ ਤੇ ਬੂਹੇ ਅਗੇ ਜਾ ਕੇ ਵਾਜ ਮਾਰੀ। ਅੰਦਰੋਂ ਨੌਕਰ ਨੇ ਆ ਕੇ ਦੇਖਿਆ ਤਾਂ ਇਕ ਕੰਗਲਾ ਜਿਹਾ ਪੇਂਡੂ ਮਹਾਜਨ ਸੀ। ਉਹਨੇ ਨਾਂ ਪੁਛਿਆ ਤੇ ਅੰਦਰ ਸੇਠ ਨੂੰ ਦਸਿਆ। ਸੇਠ ਨੇ ਕਰੋੜੀ ਮਲ ਦਾ ਨਾਂ ਸੁਣ ਕੇ ਆਖਿਆ ਕਿ ਉਹਨੂੰ ਅੰਦਰ ਲੈ ਆਓ।

ਕਰੋੜੀ ਮਲ ਅੰਦਰ ਆ ਗਿਆ ਮਹਿਲਾਂ ਵਰਗਾ ਸ਼ਾਨਦਾਰ ਮਕਾਨ ਸੀ। ਕਿਤੇ ਗਿਠ ਥਾਂ ਮਿੱਟੀ ਲਾਉਣ ਨੂੰ ਨਹਾਂ ਸੀ। ਉਹ ਨੂੰ ਨੁਹਾਇਆ, ਧੁਆਇਆ ਤੇ ਰੋਟੀ ਆਦਿ ਖੁਆਈ ਗਈ ਤੇ ਫੇਰ ਉਹਨੂੰ ਨਰਮ ਚਿਟੇ ਪਲੰਘ ਉਤੇ ਆਰਾਮ ਕਰਨ ਲਈ ਲਿਟ-ਇਆ ਗਿਆ

ਪੰਜ ਸਤ ਦਿਨ ਕਰੋੜੀ ਮਲ ਨੂੰ ਆਇਆਂ ਹੋ ਗਏ ਲਾਜਪਤ ਰਾਏ ਨੇ ਉਹਨੂੰ ਆਪਣੇ ਸਾਰੇ ਕਾਰੋਬਾਰ ਦਿਖਾਏ। ਕਾਰਖਾਨਾ, ਆੜ੍ਹਤ ਦੀ ਹੱਟ ਤੇ ਹੋਰ ਵਣਜ ਵਟਾ ਆਦਿ। ਕਈ ਤਰ੍ਹਾਂ ਦੀਆਂ ਦਾਅਵਤਾਂ ਹੋਈਆਂ। ਲਾਜਪਤ ਰਾਏ ਦੇ ਸ਼ਹਿਰ ਦੇ ਅਮੀਰ ਦੋਸਤ ਆਉਂਦੇ ਤੇ ਕਰੋੜੀਮਲ ਦੀ ਸੇਵਾ ਵਿਚ ਖੂਬ ਮਹਿਫਲਾਂ ਜੁੜਦੀਆਂ ਅੰਡੇ ਮੁਰਗੇ, ਸ਼ਰਾਬਾਂ ਤੇ ਹੋਰ ਵੰਨ ਸਵੰਨੇ ਖਾਣੇ ਤੇ ਫਲ ਆਦਿ ਪਰੋਸੇ ਜਾਂਦੇ ਅਧੀ ਅਧੀ ਰਾਤ ਤਕ ਰਾਗ ਤੇ ਮੁਜਰੇ ਹੁੰਦੇ। ਕਰੋੜੀ

ਮਲ ਲਈ ਇਸ ਤਰ੍ਹਾਂ ਦਾ ਜੀਵਨ ਬਿਲਕੁਲ ਨਵਾਂ ਸੀ । ਇਸ
ਤਰ੍ਹਾਂ ਦੇ ਆਲੇ ਦੁਆਲੇ ਵਿਚੋਂ ਉਹਨੂੰ ਬੜੀ ਖੁਸ਼ੀ ਸ਼ਾਂਤੀ ਤੇ ਤਾਜ਼ਗੀ
ਮਿਲਦੀ ।

ਕਈ ਵਾਰ ਉਹ ਇਹ ਵੀ ਸੋਚਦਾ ਕਿ ਕਿਤੇ ਉਹ ਵੀ ਰਕਮ
ਫਸ ਹੀ ਨਾ ਗਈ ਹੋਵੇ। ਏਨੇ ਐਸ਼ਾਂ ਰੰਗ ਜਿਥੇ ਹੋਣ ਉਥੇ ਪੈਸਾ
ਕਿਥੇ ਰਹਿ ਸਕਦਾ ਹੈ । ਪਰ ਲੇਖਾ ਪੱਤਾ ਕਰਕੇ ਲਾਜਪਤ ਰਾਏ
ਨੇ ਉਹਨੂੰ ਸਾਰਾ ਵਿਆਜ ਦੇ ਦਿਤਾ ਸੀ ਤੇ ਕੁਝ, ਪਰ ਬਹੁਤ ਘੱਟ
ਹਿਸਾ ਮੂਲ ਚੋਂ ਵੀ । ਜਿਸ ਨਾਲ ਉਸਨੂੰ ਰਕਮ ਦੇ ਮਰ ਜਾਣ ਦਾ
ਤੌਖਲਾ ਨਹੀਂ ਸੀ ਹੁੰਦਾ ।

ਦੋ ਹਫਤੇ ਕਰੋੜੀ ਮਲ ਨੂੰ ਆਇਆਂ ਹੋ ਗਏ । ਲਾਹੌਰ ਦੀ
ਖੂਬ ਸੈਰ ਕੀਤੀ । ਉਹਨੇ ਦੇਖਿਆ, ਸ਼ਹਿਰ ਵਿਚ ਕਿਵੇਂ ਲੋਕ
ਮੌਜਾਂ ਮਾਣਦੇ, ਰੰਗ ਰਲੀਆਂ ਮਨਾਂਦੇ ਤੇ ਖਾਂਦੇ ਪੀਂਦੇ ਹਨ । ਇਥੋਂ
ਤਕ ਕਿ ਉਹ ਲੋਕ ਵੀ, ਜੋ ਉਸ ਤੋਂ ਕਰਜ਼ਾ ਲੈ ਕੇ ਕੰਮ ਚਲਾਂਦੇ
ਹਨ, ਰਾਜਿਆਂ ਵਰਗਾ ਜੀਵਨ ਬਤੀਤ ਕਰਦੇ ਹਨ। ਓੜਕ ਉਹਨੇ
ਖਿਆਲ ਬਣਾਇਆ ਕਿ ਉਹ ਏਨਾ ਅਮੀਰ ਹੋ ਕੇ ਵੀ ਕਿਉਂ
ਇਸ ਤਰ੍ਹਾਂ ਨਰਕ ਭੋਗਦਾ ਹੈ ? ਜਦ ਕਿ ਉਹਦੇ ਬਣੌਤੇ ਮੌਜਾਂ
ਲੁਟਣ । ਅਖੀਰ ਉਹ ਇਕ ਦਿਨ ਆਪਣੇ ਬਣੌਤੇ ਲਾਜਪਤ ਰਾਏ
ਤੋਂ ਵਿਆਜ ਆਦਿ ਲੈ ਕੇ ਆਪਣੇ ਘਰ ਨੂੰ ਵਾਪਸ ਮੁੜ ਪਿਆ ।
ਰਾਹ ਵਿਚ ਉਹਨੇ ਇਹ ਪਕੀ ਧਾਰ ਲਈ ਕਿ ਉਹ ਵੀ ਆਪਣੀ
ਜ਼ਿੰਦਗੀ ਨੂੰ ਸ਼ਹਿਰ ਦੇ ਲੋਕਾਂ ਵਾਂਗ ਚੰਗੀ ਤਰ੍ਹਾਂ ਜੀਵੇਗਾ ਤੇ ਖੂਬ
ਖਾਵੇ ਤੇ ਪਹਿਨੇਗਾ, ਜਦ ਕਿ ਉਹ ਆਪ ਏਨਾ ਅਮੀਰ ਹੈ ।

ਕਈ ਦਿਨਾਂ ਦਾ ਪੈਂਡਾ ਮਾਰ ਉਹ ਘਰ ਪੁਜਾ । ਗੰਦੀ ਜੇਹੀ
ਹਟੀ ਤੇ ਮੈਲੇ ਕਪੜਿਆਂ ਵਾਲੀ ਬੁਢੀ ਉਹਨੂੰ ਓਪਰੀ ਓਪਰੀ ਲਗੇ
ਵਾਰ ਵਾਰ, ਉਹ ਘਰ ਵਾਲਿਆਂ ਨੂੰ ਸਾਫ ਰਹਿਣ ਲਈ ਆਖੇ।
ਰੁਖੀ ਸੁਖੀ ਰੋਟੀ ਤੇ ਆਚਾਰ ਨੂੰ ਉਹ ਨਿੰਦਣ ਲਗਿਆ । ਓਹ

ਲਾਹੌਰ ਵਰਗਾ ਖਾਣਾ ਪੀਣਾ ਤੇ ਬੈਠਣਾ ਉਠਣਾ ਭਾਲਦਾ ਸੀ ਘਰ ਵਾਲੇ ਉਹਦੀਆਂ ਬਦਲੀਆਂ ਹੋਈਆਂ ਗਲਾਂ ਨੂੰ ਵੇਖ ਵੇਖ ਬਹੁਤ ਹੈਰਾਨ ਹੁੰਦੇ ਸਨ। ਕਦੇ ਉਹ ਆਖੇ: ਅਜ ਮੁਰਗਾ ਬਣਾਓ, ਕਦੇ ਆਖੇ; ਅਮਲੇਟ! ਕਦੇ ਆਖੇ: ਰੋਟੀ ਨਹੀਂ, ਡਬਲਰੋਟੀਆਂ ਦੇ ਟੋਸਟ ਬਣਾਓ, ਕਦੇ ਕਹੇ: ਖਾਣੇ ਦੇ ਨਾਲ ਫਲ ਹੋਣੇ ਚਾਹੀਦੇ ਨੇ। ਕਦੇ ਉਹਨੇ ਮੂੰਗੀ ਦੀ ਦਾਲ ਵੀ ਰੋਜ਼ ਨਹੀਂ ਸੀ ਖਾਧੀ। ਸ਼ਰਾਬ ਦਾ ਨਾਂ ਨਹੀਂ ਸੀ ਲੈਂਦਾ। ਹੁਣ ਸਾਰਿਆਂ ਨੂੰ ਕਹੇ ਕਿ ਥੋਹੜੀ ਜੇਹੀ ਸ਼ਰਾਬ ਵੀ ਕਦੇ ਨਾ ਕਦੇ ਪੀਣੀ ਚਾਹੀਦੀ ਹੈ। ਕਪੜੇ ਤੀਜੇ ਦਿਨ ਬਦਲਣੇ ਚਾਹੀਦੇ ਹਨ। ਸਾਬਣ ਨਾਲ ਨਹਾਉਣਾ ਚਾਹੀਦਾ ਹੈ। ਸਾਰੇ ਉਹਦੀਆਂ ਗਲਾਂ ਸੁਣ ਸੁਣ ਹੈਰਾਨ ਹੋ ਤੇ ਉਹਨਾਂ ਇਹ ਵੀ ਸਮਝਿਆ ਕਿ ਕਿਤੇ ਇਹ ਪਾਗਲ ਤਾਂ ਨਹੀਂ ਹੋ ਗਿਆ।

ਗਲ ਕੀ ਕਰੋੜੀਮਲ ਦੇ ਘਰ ਵਿਚ ਇਸ ਗਲੋਂ ਨਿਤ ਝਗੜਾ ਰਹਿਣ ਲਗਾ ਉਹ ਆਖੇ: ਤੁਹਾਨੂੰ ਜਿਉਣਾ ਨਹੀਂ ਆਉਂਦਾ ਉਹ ਆਖਣ: ਸ਼ਹਿਰ ਜਾ ਕੇ ਤੇਰਾ ਸਿਰ ਫਿਰ ਗਿਆ ਹੈ। ਨਿਤ ਦਾ ਕਲੇਸ਼ ਖੜਾ ਹੋ ਗਿਆ।

ਜਦੋਂ ਇਹ ਗਲ ਸਾਰੇ ਆਂਢ ਗੁਆਂਢ ਵਿਚ ਖਿੰਡ ਕੇ ਚਰਚਾ ਬਣ ਗਈ ਤਾਂ ਪਿੰਡ ਦਾ ਇਕ ਸਿਆਣਾ ਬਜ਼ੁਰਗ ਕਰੋੜੀ ਮਲ ਦੇ ਘਰ ਆਇਆ। ਅਗੇ ਘਰ ਵਿਚ ਉਹੀ ਝਗੜਾ ਚਲ ਰਿਹਾ ਸੀ। ਬਜ਼ੁਰਗ ਨੇ ਧੀਰਜ ਨਾਲ ਕਰੋੜੀ ਮਲ ਦਾ ਮੋਢਾ ਫੜਕੇ ਆਖਿਆ: "ਲਾਲਾ ਕਰੋੜੀ ਮਲ ਮੈਂ ਬਹੁਤੀ ਗਲ ਨਹੀਂ ਜਾਣਦਾ, ਬਸ ਏਨੀਓਂ ਗਲ ਕਹਿਣ ਆਇਆਂ ਕਿ ਲਛਮੀ ਕਿਸੇ ਦੇ ਧੀ ਬਣ ਕੇ ਆਉਂਦੀ ਹੈ, ਕਿਸੇ ਦੇ ਵਹੁਟੀ ਬਣਕੇ, ਤੇ ਤੇਰੇ ਘਰ ਲਛਮੀ ਧੀ ਬਣ ਕੇ ਆਈ ਹੈ।"

# ਏਕੇ ਦਾ ਫਲ

ਇਕ ਜੱਟ ਦੇ ਚਾਰ ਪੁੱਤਰ ਸਨ ਪਰ ਚਾਰੇ ਨਾਲਾਇਕ। ਅੱਵਲ ਦਰਜੇ ਦੇ ਇੱਲਤੀ, ਦੰਗਈ। ਨਿੱਤ ਕਿਤੇ ਨਾ ਕਿਤੇ ਸੂਹਣ ਖੜ੍ਹੀ ਰੱਖਣ। ਆਪੋ ਵਿਚ ਲੜਦੇ ਰਿਹਾ ਕਰਨ। ਨਾ ਕੰਮ ਕਰਨ ਨਾ ਕਾਰ। ਘਰ ਆਏ, ਰੋਟੀ ਖਾਧੀ, ਬਾਹਰ ਤੁਰ ਗਏ ਤੇ ਸੰਝ ਨੂੰ ਰੋਟੀ ਵੇਲੇ ਫੇਰ ਆ ਗਏ, ਰੋਟੀ ਖਾਧੀ ਤੇ ਸੌਂ ਰਹੇ।

ਜੱਟ ਵਿਚਾਰਾ ਉਹਨਾਂ ਤੋਂ ਬਹੁਤ ਤੰਗ ਆਇਆ। ਬਥੇਰਾ ਸਮਝਾਇਆ, ਪਰ ਕਿਸੇ ਨਾ ਮੰਨੀ। ਇਸੇ ਗਮ ਵਿਚ ਘੁਲਦਾ ਵਿਚਾਰਾ ਛੇਤੀ ਬੁਢਾ ਹੋ ਗਿਆ। ਅਖੀਰ ਬੀਮਾਰ ਪੈ ਗਿਆ।

ਬੀਮਾਰੀ ਕਾਫੀ ਵਧ ਗਈ। ਉਹਨੂੰ ਆਪਣੇ ਨਾਲਾਇਕ ਮੁੰਡਿਆਂ ਦਾ ਬਹੁਤ ਝੋਰਾ ਸੀ। ਪਿਛੋਂ ਕੀ ਬਣੂੰ ਕਿਵੇਂ ਗੁਜ਼ਰ ਕਰਨਗੇ। ਇਸੇ ਫਿਕਰ ਨਾਲ ਉਹ ਦਾ ਦਮ ਨਹੀਂ ਸੀ ਨਿਕਲਦਾ।

ਇਕ ਦਿਨ ਉਹ ਦਾ ਜੀ ਕੁਝ ਵਧੇਰੇ ਹੀ ਤੰਗ ਹੋ ਗਿਆ। ਸਾਹ ਵੀ ਕੁਝ ਖਿੱਚਵਾਂ ਹੋ ਗਿਆ। ਉਹ ਨੇ ਆਪਣੇ ਚਾਰਾਂ ਪੁੱਤਾਂ ਨੂੰ ਕੋਲ ਬੁਲਾਇਆ ਤਾਂ ਜੋ ਖਬਰੇ ਇਸੇ ਵੇਲੇ ਦੀ ਕਹੀ ਹੋਈ ਗੱਲ ਰਾਸ ਆ ਜਾਵੇ।

ਚਾਰੇ ਪੁੱਤਰ, ਬੀਮਾਰ ਪਿਓ ਦੇ ਮੰਜੇ ਦੇ ਆਲੇ ਦੁਆਲੇ ਆ

ਕੇ ਬਹਿ ਗਏ। ਪਿਓ ਨੇ ਇਕ ਮੁੰਡੇ ਨੂੰ ਸੂਤ ਦੀ ਅੱਟੀ ਦੇਂਦਿਆਂ ਆਖਿਆ:

"ਲੈ ਪੁੱਤਰ, ਇਸ ਅੱਟੀ ਵਿਚ ਕੋਈ ਇਕ ਤੰਦ ਤੋੜ ਦੇਹ।"

ਮੁੰਡੇ ਨੇ ਅੱਟੀ ਫੜੀ, ਉਸ ਵਿਚੋਂ ਇਕ ਤੰਦ ਅੱਡ ਕੀਤੀ ਤੇ ਉਹ ਨੂੰ ਬੜੀ ਆਸਾਨੀ ਨਾਲ ਤੋੜ ਦਿਤਾ।

ਫੇਰ ਪਿਓ ਨੇ ਉਸੇ ਤਰ੍ਹਾਂ ਅਪਣੇ ਸਭੇ ਪੁੱਤਰਾਂ ਨੂੰ ਕਰਨ ਲਈ ਆਖਿਆ। ਸਭਨਾਂ ਨੇ ਵਾਰੋ ਵਾਰੀ ਅੱਟੀ ਫੜੀ। ਇਕ ਇਕ ਤੰਦ ਅੱਡ ਕਢੀ ਤੇ ਸੌਖ ਨਾਲ ਤੋੜ ਦਿਖਾਈ।

ਇਸ ਮਗਰੋਂ ਪਿਓ ਨੇ ਫੇਰ ਪਹਿਲੇ ਮੁੰਡੇ ਨੂੰ ਅੱਟੀ ਫੜਾਈ ਤੇ ਆਖਿਆ ਕਿ ਹੁਣ ਤੂੰ ਇਸ ਪੂਰੀ ਅੱਟੀ ਨੂੰ ਵਿਚਕਾਰੋਂ ਤੋੜ ਕੇ ਦਿਖਾ।

ਮੁੰਡੇ ਨੇ ਅੱਟੀ ਫੜੀ, ਸਾਰਾ ਜ਼ੋਰ ਲਾਇਆ। ਪਰ ਅੱਟੀ ਟੁਟ ਨਾ ਸਕੀ। ਉਹ ਦਾ ਮੂੰਹ ਲਾਲ ਹੋ ਗਿਆ--ਅਖੀਰ ਉਹ ਹੰਭ ਗਿਆ, ਪਰ ਉਹ ਅੱਟੀ ਨਾ ਤੋੜ ਸਕਿਆ।

ਉਸ ਕੋਲੋਂ ਅੱਟੀ ਲੈ ਕੇ ਫੇਰ ਪਿਓ ਨੇ ਸਾਰੇ ਮੁੰਡਿਆਂ ਨੂੰ ਵਾਰੋ ਵਾਰੀ ਫੜਾਈ ਤੇ ਸਭ ਨੂੰ ਤੋੜਨ ਲਈ ਆਖਿਆ। ਪਰ ਸਾਰਿਆਂ ਨੇ ਆਪਣਾ ਸਾਰਾ ਜ਼ੋਰ ਲਾ ਕੇ ਵੇਖ ਲਿਆ, ਕਿਸੇ ਤੋਂ ਵੀ ਅੱਟੀ ਟੁੱਟ ਨਾ ਸਕੀ।

ਓੜਕ ਪਿਓ ਨੇ ਪੁੱਤਰਾਂ ਨੂੰ ਬੜੇ ਠਰ੍ਹੰਮੇ ਤੇ ਪਿਆਰ ਨਾਲ ਆਖਿਆ: "ਬਚਿਓ! ਇਹ ਸਾਰਾ ਕੁਝ ਕਰਵਾ ਕੇ ਦੱਸਣ ਦਾ ਮੇਰਾ ਬਸ ਇਹੋ ਭਾਵ ਹੈ ਕਿ ਏਕੇ ਵਿਚ ਏਨੀ ਤਾਕਤ ਹੁੰਦੀ ਹੈ ਜੇ ਤੁਸੀਂ ਆਪੋ ਵਿਚ ਪਾਟੇ ਰਹੇ ਤਾਂ ਕੋਈ ਵੀ ਤੁਹਾਨੂੰ ਕੱਚੀ ਤੰਦ ਵਾਂਗ ਕਦੇ ਵੀ, ਤੋੜ ਦਏਗਾ। ਜੇ ਇਕ ਹੋ ਕੇ ਰਹੇ ਤਾਂ ਅੱਟੀ ਵਾਂਗ ਤੁਹਾਨੂੰ ਕੋਈ ਨਹੀਂ ਤੋੜ ਸਕਦਾ। ਏਨੀ ਗੱਲ ਕਹਿਣ ਪਿਛੋਂ ਬੁਢੇ ਨੂੰ ਇਕ ਹਿਚਕੀ ਆਈ ਤੇ ਜਾਪਿਆ ਜਿਵੇਂ ਸਾਸ ਉਲਟ

ਚਲਿਆ ਹੈ । ਪਰ ਮੁੰਡਿਆਂ ਨੇ ਝਟ ਹੀ ਸਹਾਰਾ ਦੇ ਸਾਂਭ ਲਿਆ ।

ਜਦੋਂ ਪਿਓ ਦਾ ਦਮ ਠੀਕ ਹੋਇਆ ਤਾਂ ਉਹ ਨੇ ਆਖਿਆ: "ਇਕ ਗੱਲ, ਪੁਤਰੋ, ਤੁਹਾਨੂੰ ਦੱਸਣੀ ਹੋਰ ਰਹਿ ਗਈ ਹੈ। ਖ਼ਬਰੇ ਇਸੇ ਲਈ ਦਮ ਰਹਿ ਗਿਆ ਹੈ। ਉਹ ਇਹ ਹੈ ਕਿ ਆਪਣੇ ਟਾਹਲੀ ਵਾਲੇ ਖੇਤ ਵਿਚ ਮੇਰੇ ਹੱਥਾਂ ਦਾ ਦਬਿਆ ਹੋਇਆ ਇਕ ਖ਼ਜ਼ਾਨਾ ਹੈ। ਇਸੇ ਲਈ ਮੈਂ ਉਹ ਦਬਿਆ ਸੀ ਕਿ ਕਿਸੇ ਮੌਕੇ ਤੁਹਾਡੇ ਕੰਮ ਆਵੇਗਾ । ਸੋ ਮੈਂ ਤਾਂ ਹੁਣ ਬਿੰਦ ਝੱਟ ਦਾ ਹੀ ਪ੍ਰਾਹੁਣਾ ਹਾਂ ਤੁਸੀਂ ਰੱਬ ਚਾਹੇ ਜੁਗ ਜੁਗ ਜੀਵੋ, ਮੈਨੂੰ ਦਫ਼ਨਾ ਕੇ ਤੁਸੀਂ ਚਾਰੇ ਭਰਾ ਉਥੇ ਜਾਣਾ ਤੇ ਉਸ ਨੂੰ ਪੁਟ ਕੇ ਕਢ ਲੈਣਾ ।" ਇਨੀ ਗੱਲ ਆਖ ਕੇ ਪਿਓ ਨੇ ਅੱਖਾਂ ਮੀਟ ਲਈਆਂ ।

ਜਦੋਂ ਚਾਰੇ ਭਰਾ ਪਿਤਾ ਦੇ ਮ੍ਰਿਤਕ ਸੰਸਕਾਰ ਦੀਆਂ ਸਾਰੀਆਂ ਰਸਮਾਂ ਤੋਂ ਵਿਹਲੇ ਹੋਏ ਤਾਂ ਉਹਨਾਂ ਨੇ ਸੋਚਿਆ ਕਿ ਪਿਓ ਦੇ ਦੱਸੇ ਖ਼ਜ਼ਾਨੇ ਨੂੰ ਪੁਟ ਲਈਏ ।

ਦਿਨ ਟਿਕ ਕੇ ਚਾਰੇ ਭਰਾ ਕਹੀਆਂ ਤੇ ਕੁਦਾਲਾਂ ਆਦਿ ਜ਼ਰੂਰੀ ਸੰਦ ਲੈ ਕੇ ਟਾਹਲੀ ਵਾਲੇ ਖੇਤ ਵਿਚ ਪੁਜ ਗਏ । ਖੇਤ ਦਾ ਖੂੰਜਾ ਖੂੰਜਾ ਉਹਨਾਂ ਨੇ ਪੁਟ ਮਾਰਿਆ। ਖ਼ਜ਼ਾਨਾ ਕਿਤੇ ਨਾ ਲੱਭਾ । ਜਿਥੇ ਕੁ ਦੱਸਿਆ ਸੀ, ਉਹੀ ਨਹੀਂ, ਸਗੋਂ ਖੇਤ ਦੀ ਹਰ ਥਾਂ, ਹਰ ਨੁਕਰ ਪੁਟ ਮਾਰੀ । ਗਜ਼ ਗਜ਼ ਡੂੰਘੀ ਮਿਟੀ ਉਥੱਲਪੁਥੱਲ ਮਾਰੀ। ਪਰ ਖ਼ਜ਼ਾਨਾ ਕਿਥੇ ਸੀ ? ਵਿਚਾਰੇ ਸੱਤ ਦਿਨ ਟਕਰਾਂ ਮਾਰਦੇ ਰਹੇ। ਕੁਝ ਨਾ ਮਿਲਿਆ। ਹਾਰ ਕੇ ਚਾਰੇ ਭਰਾ ਹਫ ਕੇ ਟਾਹਲੀ ਦੀ ਛਾਵੇਂ ਬਹਿ ਗਏ । ਉਹਨਾਂ ਦੀ ਆਸ ਟੁੱਟ ਚੁਕੀ ਸੀ ।

ਏਨੇ ਨੂੰ ਇਕ ਸਿਆਣਾ ਵਡਾਰੂ ਪਿੰਡ ਵਲੋਂ ਆਇਆ ਤੇ ਚਾਰੇ ਭਰਾਵਾਂ ਨੂੰ ਟਾਹਲੀ ਹੇਠ ਨਿੰਮੋਝੂਣ ਦੇਖ, ਕੋਲ ਆ ਕੇ ਗਲ ਪੁਛੀ। ਵਡਾਰੂ ਨੂੰ ਉਹਨਾਂ ਨੇ ਸਾਰੀ ਕਹਾਣੀ ਕਹਿ ਸੁਣਾਈ। ਸਾਰੀ ਗਲ ਸੁਣ ਕੇ ਬਜ਼ੁਰਗ ਨੇ ਆਖਿਆ : "ਤੁਸੀਂ ਇਉਂ ਫਿਰ

ਨਾ ਛਡੋ। ਕਰ ਕੇ ਖੇਤ ਵਿਚ ਕਣਕ ਬੀਜ ਦਿਓ। ਪਾਧਾ ਨਾ ਪੁਛੋ।''

ਅਖੀਰ ਚੌਹਾਂ ਭਰਾਵਾਂ ਨੇ ਖੇਤ ਵਿਚ ਕਣਕ ਬੀਜ ਦਿਤੀ।

ਸਮਾਂ ਪੈ ਕੇ ਫਸਲ ਉਗੀ। ਬੜੀ ਸੁਹਣੀ ਫਸਲ। ਸਾਰੇ ਪਿੰਡ ਨਾਲੋਂ ਇਹਨਾਂ ਦਾ ਖੇਤ ਸਭ ਤੋਂ ਵਧ ਨਿੱਸਰਿਆ। ਕੰਧਾਂ ਵਰਗੀਆਂ ਪੈਲੀਆਂ ਹਵਾ ਵਿਚ ਝੂਮਦੀਆਂ ਸਨ। ਗਿੱਠ ਗਿੱਠ ਲੰਬੀਆਂ ਬੱਲੀਆਂ ਲਗੀਆਂ, ਜਿਨ੍ਹਾਂ ਵਿਚ ਬੇਰਾਂ ਵਰਗੇ ਮੋਟੇ ਦਾਣੇ ਭਰੇ ਹੋਏ ਸਨ। ਵਾਢੀਆਂ ਪਈਆਂ ਤੇ ਜਦੋਂ ਬੋਹਲ ਚੁਕਿਆ ਤਾਂ ਸਾਰੇ ਪਿੰਡ ਨਾਲੋਂ ਇਹਨਾਂ ਭਰਾਵਾਂ ਦੀ ਕਣਕ ਵਧੀਆ ਅਤੇ ਵਧ ਹੋਈ। ਉਨੀ ਭੋਂ ਵਿਚੋਂ ਕਦੇ ਵੀ ਕਿਸੇ ਦੇ ਏਨੇ ਦਾਣੇ ਨਹੀਂ ਸਨ ਹੋਏ।

ਜਦੋਂ ਚਾਰੇ ਭਰਾ ਪਿੜ ਵਿਚ, ਬੋਹਲ ਦੇ ਕੋਲ, ਖੁਸ਼ ਬੈਠੇ ਹੋਏ ਸਨ ਤਾਂ ਉਹੀ ਵਡਾਰੂ ਆਇਆ ਜਿਸਨੇ ਖਜ਼ਾਨੇ ਦਾ ਖਿਆਲ ਛਡ ਕੇ ਕਣਕ ਬੀਜਣ ਦੀ ਸਲਾਹ ਦਿਤੀ ਸੀ। ਵਡਾਰੂ ਨੇ ਸਿਆਣਪ ਨਾਲ ਮੁਸਕਰਾ ਕੇ ਮੁੰਡਿਆਂ ਨੂੰ ਆਖਿਆ: "ਪੁਤਰੋ, ਤੁਹਾਡੇ ਪਿਓ ਨੇ ਝੂਠ ਨਹੀਂ ਸੀ ਆਖਿਆ ਉਹਦੀ ਗਲ ਸਚ ਹੈ'' ਤੇ ਉਹਨੇ ਬੋਹਲ ਵਲ ਸੈਨਤ ਕਰ ਕੇ ਆਖਿਆ: "ਇਹੀ ਹੈ ਉਹ ਖਜ਼ਾਨਾ, ਜਿਸ ਬਾਰੇ ਉਹਨੇ ਆਖਿਆ ਸੀ। ਏਕਾ ਤੇ ਮੇਹਨਤ ਹੀ ਤਾਂ ਅਸਲੀ ਦੌਲਤ ਹੁੰਦੀ ਹੈ।

ਉਸ ਦਿਨ ਤੋਂ ਚਾਰੇ ਭਰਾਵਾਂ ਨੂੰ ਇਕ ਹੋ ਕੇ ਮਿਹਨਤ ਕਰਨ ਵਿਚ ਭਰੋਸਾ ਪੱਕਾ ਹੋ ਗਿਆ। ਹੁਣ ਉਹ ਕਦੇ ਕੰਮ ਤੋਂ ਜੀ ਨਹੀਂ ਸਨ ਚੁਰਾਂਦੇ, ਸਗੋਂ ਹਰ ਕੰਮ ਨਠ ਕੇ ਕਰਦੇ ਸਨ। ਉਹਨਾਂ ਦੇ ਏਕੇ ਅਗੇ ਸਾਰਾ ਪਿੰਡ ਯਰਕਦਾ ਸੀ।

# ਏਕੇ ਦੀ ਬਰਕਤ

ਇਕ ਪਿੰਡ ਵਿਚ ਇਕ ਗਰੀਬ ਟੱਬਰ ਰਹਿੰਦਾ ਸੀ। ਸਬੱਬ ਨਾਲ ਇਹ ਟੱਬਰ ਏਨਾਂ ਗਰੀਬ ਹੁੰਦਾ ਗਿਆ ਕਿ ਦਿਨੋ ਦਿਨ ਉਹਨਾਂ ਦਾ ਲਾਂਘਾ ਲੰਘਣਾ ਔਖਾ ਹੋ ਗਿਆ ਅਖੀਰ ਇਹ ਟੱਬਰ ਪਿੰਡ ਛੱਡਣ ਉਤੇ ਮਜਬੂਰ ਹੋ ਗਿਆ। ਇਕ ਦਿਨ ਘਰ ਦਾ ਮਾੜਾ ਮੋਟਾ ਸਮਾਨ ਚੁਕ ਕੇ, ਸਾਰੇ ਜੀ ਰੁਜ਼ਗਾਰ ਦੀ ਭਾਲ ਵਿਚ ਘਰੋਂ ਨਿਕਲ ਤੁਰੇ।

ਕਈ ਦਿਨਾਂ ਦੇ ਲੰਮੇ ਸਫ਼ਰ ਮਗਰੋਂ ਇਕ ਸੰਝ ਉਹਨਾਂ ਨੇ ਇਕ ਜੰਗਲ ਵਿਚ ਡੇਰਾ ਕੀਤਾ। ਟੱਬਰ ਵਿਚ ਸਭ ਤੋਂ ਵਡੇ ਨੇ, ਜੋ ਬਾਲ ਬੱਚਿਆਂ ਦਾ ਪਿਓ ਸੀ, ਇਕ ਮੁੰਡੇ ਨੂੰ ਆਖਿਆ ਕਿ ਉਹ ਰੋਟੀ ਪਕਾਉਣ ਲਈ ਲਕੜੀਆਂ ਚੁਗ ਲਿਆਵੇ। ਪਿਓ ਦਾ ਹੁਕਮ ਸੁਣਕੇ ਵਡਾ ਮੁੰਡਾ ਝਟ ਪੱਟ ਲਕੜੀਆਂ ਲੈਣ ਚਲਾ ਗਿਆ ਪਿਓ ਨੇ ਛੋਟੇ ਮੁੰਡੇ ਨੂੰ ਪਾਣੀ ਲਈ ਆਖਿਆ। ਛੋਟਾ ਮੁੰਡਾ ਬਿਨਾ ਹੁਜਤ ਕੀਤੇ ਪਾਣੀ ਲੈ ਆਇਆ। ਮਾਂ ਨੇ ਧੀ ਨੂੰ ਆਟਾ ਗੁੰਨਣ ਲਈ ਆਖਿਆ। ਧੀ ਚਾਈਂ ਚਾਈਂ ਆਟਾ ਗੁੰਨਣ ਲੱਗੀ। ਕਿਸੇ ਨੇ ਅਗ ਬਾਲ਼ੀ। ਕਿਸੇ ਨੇ ਰੋਟੀਆਂ ਲਾਹੀਆਂ, ਗਲ ਕੀ ਘਰ ਦੇ ਕਿਸੇ ਵੀ ਜੀ ਨੂੰ, ਕੋਈ ਵੀ ਕੰਮ ਕਿਹਾ ਨਹੀਂ, ਕਿ ਉਹ ਹੋਇਆ ਨਹੀਂ।

ਦੂਜੇ ਦਿਨ ਸਵੇਰੇ ਹੀ ਓਹਨਾਂ ਕੋਲ ਇਕ ਜੋਗੀ ਆਇਆ, ਜੋ ਇਸੇ ਜੰਗਲ ਵਿਚ ਰਹਿੰਦਾ ਸੀ। ਜਿਸ ਨੇ ਰਾਤ ਵੀ ਇਹਨਾਂ ਦੇ ਨੇੜੇ ਹੀ ਕਿਤੇ ਬਿਤਾਈ ਸੀ ਤੇ ਇਹਨਾਂ ਦੀ ਹਿੰਮਤ, ਏਕਾ ਤੇ ਸਾਂਝੀ ਭਲਿਆਈ ਲਈ ਇਕ ਹੁਕਮ ਦੀ ਪਾਲਣਾ ਵੇਖ ਲਈ ਹੋਈ ਸੀ।

ਜੋਗੀ ਨੇ ਅਮਨ ਤੇ ਆਰਾਮ ਨਾਲ ਬੈਠੇ ਹੋਏ ਟੱਬਰ ਨੂੰ ਆ ਕੇ ਖਾਹ ਮਖਾਹ ਝਿੜਕਣਾ ਤੇ ਘੂਰਨਾ ਸ਼ੁਰੂ ਕਰ ਦਿਤਾ ਤੇ ਆਖਣ ਲਗਾ ਕਿ ਮੈਂ ਤੁਹਾਨੂੰ ਇਥੇ ਨਹੀਂ ਰਹਿਣ ਦਿਆਂਗਾ। ਮੈਂ ਇਸ ਜੰਗਲ ਦਾ ਮਾਲਕ ਹਾਂ– ਇਥੋਂ ਦੌੜ ਜਾਓ।

ਪਹਿਲਾਂ ਤਾਂ ਉਹ ਸਾਰੇ ਜੋਗੀ ਦੇ ਮੂੰਹ ਵਲ ਤਕਦੇ ਰਹੇ। ਪਰ ਜਦ ਉਹ ਨਾ ਹੀ ਹਟਿਆ ਤਾਂ ਸਭ ਤੋਂ ਵਡੇਰੇ ਨੇ ਆਖਿਆ ਕਿ ਇਸ ਹੰਕਾਰੀ ਨੂੰ ਫੜ ਲਓ। ਇਸ ਦੀ ਖੂਬ ਠੁਕਾਈ ਕਰੋ ਤੇ ਸੋਧ ਕੇ ਸਿਧਾ ਬਣਾ ਦਿਓ।

ਹੁਕਮ ਹੋਣ ਦੀ ਢਿਲ ਸੀ ਕਿ ਟੱਬਰ ਦੇ ਸਾਰੇ ਜੀਆਂ, ਮੁੰਡਿਆਂ ਤੇ ਕੁੜੀਆਂ ਆਦਿ ਸਭ ਨੇ ਰਲ ਕੇ ਉਸ ਸਾਧ ਨੂੰ ਫੜ ਲਿਆ। ਮਾਰ ਮਾਰ ਕੇ ਉਹਦੀ ਏਨੀ ਮੁਰੰਮਤ ਕੀਤੀ ਕਿ ਹੱਥ ਬੰਨ੍ਹ ਕੇ ਗਿੜਗਿੜਾਉਣ ਲਗਾ। ਤੇ ਆਖਿਆ : "ਮੈਨੂੰ ਮਾਰੋ ਨਾ, ਜੋ ਕੁਝ ਮੇਰੇ ਕੋਲ ਹੈ, ਮੈਂ ਤੁਹਾਨੂੰ ਦੇ ਦਿੰਦਾ ਹਾਂ।"

ਇਸ ਸ਼ਰਤ ਉਤੇ ਉਹਨਾਂ ਨੇ ਜੋਗੀ ਨੂੰ ਮਾਰਨਾ ਛਡ ਦਿਤਾ ਕਹਿੰਦੇ ਹਨ : ਇਸ ਜੋਗੀ ਕੋਲ ਬੜਾ ਧਨ ਸੀ ਜਿਸ ਨੂੰ ਓਹਨੇ ਆਪਣੀ ਕੁਟੀਆ ਦੇ ਨੇੜੇ ਹੀ ਕਿਤੇ ਧਰਤੀ ਵਿਚ ਲੁਕਾ ਕੇ ਰਖਿਆ ਹੋਇਆ ਸੀ। ਜੋਗੀ ਨੇ ਬਹੁਤ ਸਾਰਾ ਧਨ– ਸੋਨਾ, ਚਾਂਦੀ, ਹੀਰੇ, ਜੁਆਹਰ ਤੇ ਕਿੰਨੀਆਂ ਹੀ ਮੋਹਰਾਂ ਦੀ ਥੈਲੀਆਂ ਓਹਨਾਂ ਨੂੰ ਦਿਤੀਆਂ। ਜਿਸ ਨਾਲ ਉਹ ਟੱਬਰ ਬਹੁਤ ਅਮੀਰ ਧਨੀ ਹੋ ਕੇ ਆਪਣੇ ਘਰ ਮੁੜਿਆ।

ਇਸ ਤਰ੍ਹਾਂ ਕਹਿੰਦੇ ਹਨ, ਫੇਰ ਉਹਨਾਂ ਦੇ ਕਿਸੇ ਗੁਆਂਢੀ ਉਤੇ ਗਰੀਬੀ ਪੈ ਗਈ। ਗੁਆਂਢੀ -ਟੱਬਰ ਨੇ ਵੀ, ਪਹਿਲੇ ਟੱਬਰ ਦੀ ਰੀਸ ਕਰਦਿਆਂ ਸੋਚਿਆ ਕਿ ਅਸੀਂ ਵੀ ਪਿੰਡ ਛਡ ਕੇ ਬਾਹਰ ਕਿਤੇ ਜਾਈਏ, ਤੇ ਫੇਰ ਉਸੇ ਤਰਾਂ ਖਟ ਕਮਾ ਕੇ ਘਰ ਆਵਾਂਗੇ।

ਸੋ, ਪਹਿਲੇ ਟੱਬਰ ਵਾਂਗ, ਇਹ ਟੱਬਰ ਵੀ ਘਰੋਂ ਨਿਕਲ ਤੁਰਿਆ ਤੇ ਓੜਕ ਉਸੇ ਜੰਗਲ ਵਿਚ ਜਾ ਡੇਰਾ ਕੀਤਾ ਜਿਥੇ ਨੇੜੇ ਹੀ ਉਹ ਜੋਗੀ ਰਹਿੰਦਾ ਸਨ।

ਪਰ, ਇਸ ਟੱਬਰ ਦੇ ਤੌਰ ਹੀ ਕੁਝ ਹੋਰ ਸਨ। ਜਿਸ ਨੂੰ ਜਿਹੜਾ ਵੀ ਘਰ ਦਾ ਕੋਈ ਕੰਮ ਆਖੇ, ਉਹੀ ਉਸ ਨੂੰ ਜਵਾਬ ਦੇ ਮਾਰੇ : "ਮੈਥੋਂ ਨਹੀਂ ਹੁੰਦਾ।" ਹਰਕੰਮ ਨੂੰ ਇਕ ਆਖੇ, ਤੂੰ ਕਰ, ਦੂਜਾ ਆਖੇ ਔਹ ਕਰੇ। ਨਾ ਲਕੜਾਂ ਆਈਆਂ, ਨਾ ਪਾਣੀ, ਨਾ ਅੱਗ, ਨਾ ਧੂੰਆਂ, ਨਾ ਦਾਲ, ਨਾ ਰੋਟੀ। ਹਰ ਕਿਸੇ ਦਾ ਆਪਣਾ ਰਾਹ ਸੀ।

ਦੂਜੇ ਦਿਨ, ਸਵੇਰੇ, ਉਹੀ ਜੋਗੀ ਇਸ ਟੱਬਰ ਕੋਲ ਵੀ ਆਇਆ। ਘੂਰ ਘਪ ਕੀਤੀ ਤੇ ਡਾਂਟ ਕੇ ਪੁਛਿਆ, "ਤੁਸੀਂ ਐਥੇ ਕੀ ਕਰਨ ਆਏ ਓ ?"

ਟੱਬਰ ਵਿਚੋਂ ਸਭ ਤੋਂ ਵਡੇ ਨੇ ਆਖਿਆ, "ਅਸੀਂ ਜੋਗੀ ਜੀ ਗਰੀਬ ਆਦਮੀ ਹਾਂ।"

"ਓ ਮੈਂ ਪੁਛਦਾਂ, ਇਥੇ ਆਏ ਕੀ ਕਰਨ ਆਏ ਓ ?" ਜੋਗੀ ਨੇ ਕੜਕ ਕੇ ਪੁਛਿਆ।

ਘਰ ਦੇ ਵਡੇਰੇ ਨੇ ਸਹਿਮ ਕੇ ਆਖਿਆ, "ਅਸੀਂ ਮਹਾਰਾਜ ਖੱਟਣ ਕਮਾਉਣ ਆਏ ਹਾਂ।"

"ਉਲੂ ਦੇ ਚਰਖੇ" ਸਾਧੂ ਨੇ ਗੁਸੇ ਨਾਲ ਆਖਿਆ। "ਖਟਣ ਕਮਾਉਣ ਦੇ ਬੱਚਿਓ, ਤੁਸੀਂ ਇਥੇ ਪੱਲਿਓਂ ਵੀ ਗੁਆ ਕੇ ਜਾਓਗੇ। ਤੁਹਾਡੇ ਚੱਜ ਕਮਾਈ ਕਰਨ ਵਾਲੇ ਨਹੀਂ। ਤੁਸੀਂ ਮੂਰਖ ਹੋ-ਤੁਹਾਡੇ

ਵਿਚ ਫੁਟ ਹੈ ਏਕੇ ਤੋਂ ਬਿਨਾਂ ਕੋਈ ਕੁਝ ਨਹੀਂ ਖਟ ਸਕਦਾ। ਸਭ ਤੋਂ ਵਡੀ ਕਮਾਈ ਅਸਲ ਵਿਚ ਹੈ ਹੀ ਏਕਾ।"

ਜੋਗੀ ਦੀ ਗਲ ਸੁਣ ਕੇ ਟੱਬਰ ਦੇ ਸਾਰੇ ਜੀ ਆਪੋ ਵਿਚ ਇਕ ਦੂਜੇ ਦੇ ਮੂੰਹ ਵਲ ਝਾਕਣ ਲਗੇ।

ਜੋਗੀ ਨੇ ਫੇਰ ਆਖਿਆ, "ਇਉਂ ਮੂਰਖਾਂ ਵਾਂਗ ਝਾਕਣ ਦਾ ਕੋਈ ਅਰਥ ਨਹੀਂ। ਜਾਓ ਵਾਪਸ ਆਪਣੇ ਘਰ ਨੂੰ ਮੁੜ ਜਾਓ ਤੇ ਪਹਿਲਾਂ ਆਪਣੇ ਟੱਬਰ ਵਿਚ ਏਕਾ ਕਰੋ........।"

ਇਸ ਟਬਰ ਨੂੰ ਸੋਨਾ, ਚਾਂਦੀ, ਹੀਰੇ, ਜਵਾਹਰ ਤੇ ਮੋਹਰਾਂ ਦੀਆਂ ਥੈਲੀਆਂ ਨਹੀਂ, ਸਗੋਂ ਇਸ ਸਭ ਕਾਸੇ ਨਾਲੋਂ ਕਿਤੇ ਵਧ ਮੁਲ ਦੀ ਉਚੀ ਮਤ ਦੇ ਕੇ ਜੋਗੀ ਵਾਪਸ ਆਪਣੀ ਕੁਟਿਆ ਵਲ ਤੁਰ ਪਿਆ।

ਜੇ ਸਮਝੋ ਤਾਂ ਅਮਲੀ ਧਨ ਨਾਲ ਇਹ ਟੱਬਰ ਵੀ ਅਮੀਰ ਹੋ ਗਿਆ ਸੀ।

# ਚੁਗ਼ਲ ਖ਼ੋਰ

ਇਕ ਚੁਗ਼ਲ ਖ਼ੋਰ ਰੁਜ਼ਗਾਰ ਦੀ ਭਾਲ ਵਿਚ ਘਰੋਂ ਤੁਰ ਪਿਆ । ਫਿਰਦੇ ਫਿਰਾਉਂਦਿਆਂ ਕਿਸੇ ਪਿੰਡ ਉਹ ਇਕ ਜੱਟ ਨੂੰ ਜਾ ਮਿਲਿਆ ਤੇ ਆਖਿਆ ਕਿ ਮੈਂ ਖੇਤੀ ਪੱਤੀ ਦਾ ਕੰਮ ਬਹੁਤ ਚੰਗਾ ਜਾਣਦਾ ਹਾਂ, ਜੇ ਲੋੜ ਹੋਵੇ ਤਾਂ ਮੈਂ ਕਾਮਾ ਰਹਿ ਸਕਦਾ ਹਾਂ ।

ਕੁਦਰਤੀ ਜੱਟ ਨੂੰ ਵੀ ਅਗੇ ਕਾਮੇ ਦੀ ਲੋੜ ਹੈ ਸੀ । ਉਹਨੇ ਆਖਿਆ : "ਖੈਰ, ਰਖ ਤਾਂ ਮੈਂ ਤੈਨੂੰ ਲਵਾਂਗਾ, ਪਰ ਤੂੰ ਇਹ ਦੱਸ ਕਿ ਤਲਬ ਕੀ ਲਏਂਗਾ ?"

ਚੁਗ਼ਲ ਖ਼ੋਰ ਨੇ ਉਤਰ ਦਿਤਾ : "ਤਲਬ ਮੇਰੀ ਕੋਈ ਬਹੁਤੀ ਨਹੀਂ, 'ਬੱਸ ਰੋਟੀ ਕੱਪੜਾ ਤੇ ਛੇ ਮਹੀਨੇ ਮਗਰੋਂ ਇਕ ਚੁਗ਼ਲੀ ਖਾਣ ਦਾ ਹੱਕ ।"

ਜੱਟ ਨੇ ਉਹ ਦੀ ਗਲ ਸੁਣ ਕੇ ਸੋਚਿਆ ਕਿ ਇਹ ਤਾਂ ਬੜਾ ਸਸਤਾ ਸੌਦਾ ਹੈ–ਰੋਟੀ ਕੱਪੜੇ ਉਤੇ ਹੀ ਕਾਮਾ ਮਿਲਦਾ ਹੈ-ਬਾਕੀ ਰਹੀ ਚੁਗ਼ਲੀ, ਸੋ ਉਹ ਦੀ ਉਹ ਨੇ ਕੋਈ ਪ੍ਰਵਾਹ ਹੀ ਨਾ ਕੀਤੀ । ਉਹ ਨੇ ਸੋਚਿਆ : ਚੁਗ਼ਲੀ ਦਾ ਕੀ ਹੈ--ਕਰ ਲਵੇ–ਮੇਰਾ ਕੀ ਵਿਗੜ ਚੱਲਿਐ ਉਹਦੇ ਨਾਲ ।

ਏਸ ਸ਼ਰਤ ਉਤੇ ਚੁਗ਼ਲ ਖ਼ੋਰ ਜੱਟ ਨਾਲ ਕਾਮਾ ਰਲ ਗਿਆ ।

ਰਹਿੰਦਾ ਰਿਹਾ, ਕੰਮ ਕਰਦਾ ਰਿਹਾ, ਕਿਸੇ ਨੂੰ ਕੋਈ ਗੱਲ ਯਾਦ ਚਿਤ ਨਾ ਰਹੀ। ਅਖੀਰ ਜਦੋਂ ਛੇ ਮਹੀਨੇ ਹੋ ਗਏ ਤਾਂ ਇਕ ਦਿਨ ਚੁਗ਼ਲ ਖ਼ੋਰ ਨੇ ਜੱਟ ਦੀ ਜੱਟੀ ਨੂੰ ਆਖਿਆ ਕਿ ਤੇਰੇ ਘਰ ਵਾਲਾ ਕੋਹੜੀ ਹੋ ਗਿਆ। ਜੱਟੀ ਸੱਚ ਨਾ ਮੰਨੇ। ਚੁਗ਼ਲ ਖ਼ੋਰ ਨੇ ਆਖਿਆ : "ਮੈਂ ਝੂਠ ਨਹੀਂ ਕਹਿੰਦਾ, ਜੇ ਯਕੀਨ ਨਹੀਂ ਆਉਂਦਾ ਬੇਸ਼ੱਕ ਪਰਤਿਆ ਕੇ ਵੇਖ ਲੈ।"

ਜੱਟੀ ਨੇ ਪੁਛਿਆ : "ਪਰਤਾਵਾ ਕਿਵੇਂ ਲਵਾਂ!"

ਚੁਗ਼ਲ ਖੋਰ ਨੇ ਦਸਿਆ ਕਿ ਜਿਹੜਾ ਬੰਦਾ ਕੋਹੜੀ ਹੋ ਜਾਵੇ ਉਹਦਾ ਪਿੰਡਾ ਸਲੂਣਾ ਸਲੂਣਾ ਹੋ ਜਾਂਦੈ ਬੇਸ਼ਕ ਤੂੰ ਉਹ ਦੇ ਪਿੰਡੇ ਨੂੰ ਜੀਭ ਲਾ ਕੇ ਦੇਖ ਲਵੀਂ ਜ਼ਰੂਰ ਸਲੂਣਾ ਹੋਵੇਗਾ।

ਜੱਟੀ ਨੇ ਆਖਿਆ : ਜਦੋਂ ਕਲ੍ਹ ਨੂੰ ਖੇਤ ਵਿਚ ਰੋਟੀ ਲੈ ਕੇ ਜਾਊਂਗੀ ਤਾਂ ਇਸ ਗਲ ਨੂੰ ਜ਼ਰੂਰ ਪਰਤਿਆ ਕੇ ਦੇਖੂੰਗੀ।

ਉਧਰ ਚੁਗ਼ਲ ਖੋਰ ਨੇ ਜੱਟ ਨੂੰ ਜਾ ਆਖਿਆ ਕਿ ਤੂੰ ਤਾਂ ਇਥੇ ਆਪਣੇ ਕੰਮ ਸੁਆਰਦਾ ਫਿਰਦੈਂ ਉਧਰ ਤੇਰੇ ਘਰ ਵਾਲੀ ਤਾਂ ਹਲਕੀ ਫਿਰਦੀ ਐ।

ਜੱਟ ਨੇ ਹੈਰਾਨ ਹੋ ਕੇ ਪੁਛਿਆ, "ਹੈਂ, ਇਹ ਤੂੰ ਕੀ ਕਹਿਨੈ?'

ਚੁਗਲ ਖੋਰ ਨੇ ਆਖਿਆ, "ਹਾਂ, ਮੈਂ ਸਚ ਕਹਿਨਾ, ਉਹ ਤਾਂ ਜਣੇ ਖਣੇ ਨੂੰ ਬੁਰਕ ਮਾਰਨ ਨੂੰ ਜਾਂਦੀ ਐ।"

ਜੱਟ ਸੁਣਕੇ ਚੁਪ ਕਰ ਰਿਹਾ, ਉਹਨੇ ਸੋਚਿਆ, ਉਹ ਸਚ ਹੀ ਕਹਿੰਦਾ ਹੋਊਗਾ।

ਮਾਲਕ ਤੀਵੀਂ, ਦੋਹਾਂ ਦੇ ਮਨਾਂ ਵਿਚ ਭਰਮ ਪਾ ਕੇ ਚੁਗ਼ਲ ਖੋਰ ਜੱਟੀ ਦੇ ਭਰਾਵਾਂ ਕੋਲ ਗਿਆ ਤੇ ਉਹਨਾਂ ਨੂੰ ਦਸਿਆ ਕਿ ਤੁਹਾਡਾ ਭਣੋਈਆ ਤੁਹਾਡੀ ਭੈਣ ਨੂੰ ਨਿਤ ਖੇਤ ਵਿਚ ਕੁਟਦੈ ਜੱਟੀ ਦੇ ਭਰਾ ਸੁਣ ਕੇ ਬੜੇ ਹੈਰਾਨ ਹੋਏ ਆਪਣੇ ਭਣੋਈਏ ਵਿਰੁਧ ਉਹਨਾਂ ਦਾ ਗੁਸਾ ਵੀ ਭੜਕਿਆ ਚੁਗ਼ਲਖੋਰ ਨੇ ਪੱਕਾ ਨਿਸਚਾ

ਕਰਾਉਣ ਲਈ ਆਖਿਆ ਕਿ ਜੇ ਮੇਰਾ ਸਚ ਨਾ ਆਵੇ ਤਾਂ ਆਪ, ਕੱਲ ਨੂੰ ਆਪਣੀਆਂ ਅਖਾਂ ਨਾਲ ਖੇਤ ਵਿਚ ਚਲ ਕੇ ਵੇਖ ਲਓ।

ਹੁਣ ਉਹਨਾਂ ਨੂੰ ਵੀ ਸਚ ਆ ਗਿਆ ਤੇ ਸਾਰਿਆਂ ਨੇ ਕਿਹਾ ਕਿ ਅਸੀਂ ਆਪ, ਕਲ ਨੂੰ ਖੇਤ ਵਿਚ ਆ ਕੇ ਵੇਖਾਂਗੇ।

ਚੁਗ਼ਲ ਖੋਰ ਦਾ ਕੰਮ ਅਜੇ ਪੂਰਾ ਨਹੀਂ ਸੀ ਹੋਇਆ ਜੱਟੀ ਦੇ ਭਰਾਵਾਂ ਕੋਲੋਂ ਤੁਰ ਕੇ ਉਹ ਸਿਧਾ ਜੱਟ ਦੇ ਭਰਾਵਾਂ ਕੋਲ ਗਿਆ ਤੇ ਬੜੀ ਸਿਆਣਪ ਘੋਟਦਿਆਂ ਕਿਹਾ ਕਿ ਤੁਸੀਂ ਫਿਰ ਭਾਈਆਂ ਦੇ ਭਾਈ ਓਂ। ਦੋ ਭਾਂਡੇ ਤਾਂ ਹੋਣਗੇ ਤਾਂ ਖੜਕਣਗੇ। ਤੁਸੀਂ ਭਾਈ ਭਾਈ ਆਪੋ ਵਿਚ ਭਾਵੇਂ ਲਖ ਵੱਟੇ ਹੋਏ ਓ ਤੁਸੀਂ ਭਾਵੇਂ ਨਿਤ ਲੜੋ, ਪਰ ਕੋਈ ਦੂਜਾ ਥੋਡੇ ਭਾਈ ਨੂੰ ਕਿਉਂ ਦਬਾਵੇ ? ਤੇ ਉਹ ਨੇ ਦਸਿਆ ਕਿ ਤੁਹਾਡੇ ਭਾਈ ਦੇ ਸਾਲੇ ਉਹਨੂੰ ਕੱਲਾ ਜਾਣਕੇ ਤੀਜੇ ਦਿਨ ਆ ਉਦਾਲੇ ਹੁੰਦੇ ਨੇ– ਉਹਨੂੰ ਮਾਰ ਕੁਟ ਕਰਦੇ ਨੇ, ਮੇਰਾ ਯਕੀਨ ਨਹੀਂ ਤਾਂ ਕਲ ਨੂੰ ਖੁਦ ਜਾ ਕੇ ਵੇਖ ਲਓ। ਆਪਣੇ ਭਾਈ ਦੀ ਜ਼ਰੂਰ ਮਦਦ ਕਰੋ। ਆਖਰ ਤੁਸੀਂ ਇਕ ਮਾਂ ਦੇ ਢਿਡ ਵਿਚ ਲੱਤਾਂ ਨਸਾਲੀਆਂ ਨੇ......।"

ਭਾਈ ਭਾਵੇਂ ਲਖ ਦੁਸ਼ਮਣ ਹੋਣ, ਪਰ ਇਹੋ ਜਿਹੀਆਂ ਗਲਾਂ ਸੁਣਕੇ ਤਾਂ ਪਥਰ ਵੀ ਪਿਘਲ ਪੈਂਦੇ ਹਨ। ਉਹਨਾਂ ਦੇ ਮਨ ਵਿਚ ਭਾਈ ਲਈ ਹਮਦਰਦੀ ਜਾਗੀ ਤੇ ਪੰਜ ਸਤ ਗਾਹਲਾਂ ਉਨ੍ਹਾਂ ਨੇ ਆਪਣੇ ਭਰਾ ਦੇ ਸਾਲਿਆਂ ਨੂੰ ਕੱਢ ਕੇ ਆਖਿਆ ਕਿ ਕਲ੍ਹ ਨੂੰ ਅਸੀਂ ਜ਼ਰੂਰ ਡਾਂਗਾਂ ਲੈ ਕੇ ਉਥੇ ਪੁਜਾਂਗੇ। ਵੇਖਾਂਗੇ ਉਹਨੂੰ ਕਿਹੜਾ ਹਥ ਲਾਉਂਦੇ।

ਜਟ, ਕੰਮ ਦੇ ਰੁਝੇਵੇਂ ਕਰਕੇ ਰਾਤ ਨੂੰ ਘਰ ਨਹੀਂ ਸੀ ਆਇਆ। ਉਹ ਖੇਤ ਵਿਚ ਹੀ ਸੌਂ ਰਿਹਾ ਤੇ ਸਵੇਰੇ ਸਾਜਰੇ ਹੀ ਫੇਰ ਕੰਮ ਲਗ ਗਿਆ। ਚੁਗ਼ਲ ਖੋਰ ਵੀ ਉਹਦੇ ਨਾਲ ਮਰਲਾ ਹੋ ਕੇ ਕੰਮ ਕਰਦਾ ਰਿਹਾ।

ਜਦੋਂ ਕੁਝ ਦਿਨ ਚੜ੍ਹਿਆ ਤਾਂ ਜੱਟੀ ਆਪਣੇ ਘਰ ਵਾਲੇ ਤੇ ਕਾਮੇ ਦੀ ਹਾਜ਼ਰੀ ਲੈ ਕੇ ਖੇਤ ਵਿਚ ਆਈ। ਗੁਆਂਢ ਵਿਚ ਕਿਸੇ ਦੇ ਵਿਆਹ ਸੀ ਤੇ ਕਿਸੇ ਮੇਲਣ ਦੀ ਰੀਸ ਜੱਟੀ ਨੇ ਵੀ ਬੁਲ੍ਹਾਂ ਨੂੰ ਸੁਰਖੀ ਤੇ ਨਹੁੰਆਂ ਨੂੰ ਨਹੁੰ-ਪਾਲਸ਼ ਲਾ ਲਿਆ ਸੀ।

ਕੰਮ ਛਡ ਕੇ ਜਦੋਂ ਸਾਰੇ ਹਾਜਰੀ ਖਾਣ ਬੈਠੇ ਤਾਂ ਜਟ ਆਪਣੇ ਘਰ ਵਾਲੀ ਨੂੰ ਦੇਖ ਕੇ, ਡਰਦਾ ਡਰਦਾ ਕੁਝ ਦੂਰ ਦੂਰ ਰਹੇ। ਜੱਟੀ ਚਾਹੁੰਦੀ ਸੀ ਕਿ ਜੇ ਉਹਦੇ ਘਰ ਵਾਲਾ ਨੇੜੇ ਹੋਵੇ ਤਾਂ ਉਹ, ਉਹਦੇ ਪਿੰਡੇ ਨੂੰ ਜੀਭ ਲਾ ਕੇ ਦੇਖੇ। ਅਖੀਰ ਜੱਟੀ ਨੇ ਰੋਟੀਆਂ ਤੇ ਦਹੀਂ ਵਾਲਾ ਛੰਨਾ ਆਪਣੇ ਜੱਟ ਵਲ ਵਧਾਇਆ। ਜਟ ਜਦੋਂ ਬਾਂਹਵਾਂ ਪਸਾਰ ਕੇ ਰੋਟੀ ਫੜਨ ਲਗਾ ਤਾਂ ਜੱਟੀ ਨੇ ਝਟ ਰੋਟੀ ਵਿਚੇ ਛਡ ਉਹਦੀ ਬਾਂਹ ਵਲ ਮੂੰਹ ਵਧਾਇਆ।

ਇਕ ਦਮ ਡਰ ਕੇ ਜੱਟ ਨੇ ਬਾਂਹ ਛਡਾਈ, ਮਰਾਂ ਓਇ ਸਹੁਰਿਓ, ਮੈਂ ਤਾਂ ਖਾਧਾ, ਇਹ ਤਾਂ ਸਚੀਓਂ ਹਲਕੀ, ਹੋਈ ਐ'' ਉਹਨੇ ਆਪਣੇ ਕੋਲ ਪਈ ਪਰੈਣੀ ਚੁਕੀ ਤੇ ਬੇ-ਕਿਰਕ ਹੋ ਕੇ ਆਪਣੇ ਘਰ ਵਾਲੀ ਨੂੰ ਸੂਤਨ ਲਗਿਆ।

ਇਹ ਹਾਲ ਦੇਖ ਕੇ ਜੱਟੀ ਦੇ ਭਾਈ, ਜੋ ਨੇੜੇ ਹੀ ਕਿਤੇ ਝਾੜੀਆਂ ਉਹਲੇ ਲੁਕੇ ਬੈਠੇ ਸਨ, ਆਏ ਤੇ ਆਪਣੇ ਭਣੋਈਏ ਨੂੰ ਕੁੱਟਣ ਪਏ। ਉਹ ਕੁਟ ਹੀ ਰਹੇ ਸਨ ਕਿ ਦੂਰੋਂ ਜਟ ਦੇ ਭਾਈਆਂ ਨੇ ਲਲਕਾਰਾ ਮਾਰਿਆ, ''ਖੜੋ ਥੋਡੀ ਮੁਸ਼ਟੰਡਿਆਂ ਦੀ–ਜਾਉਂਗੇ ਨਹੀਂ ਜਟੋ ਅਜ ਜੀਊਂਦੇ......।'' ਉਹ ਡਾਂਗ ਖੜਕੀ, ਉਹ ਡਾਂਗ ਖੜਕੀ ਕਿ ਰਹੇ ਰੱਬ ਦਾ ਨਾਉਂ।

ਅਖੀਰ ਜਦੋਂ ਸਾਰਿਆਂ ਦਾ ਧੰਦਾ ਹੋ ਲਿਆ, ਪੰਜ ਚਾਰ ਲੰਮੇ ਵੀ ਪੈ ਗਏ ਤਾਂ ਕਿਤੇ ਹੌਲੀ ਹੌਲੀ ਅਸਲੀ ਗੱਲ ਦਾ ਪਤਾ ਲਗਿਆ। ਅਗੋਂ ਲਈ ਸਭ ਨੇ ਕੰਨ ਮਰੋੜਿਆ ਕਿ ਦਸ ਰੁਪਈਏ ਦਾ ਘਾਟਾ ਭਾਵੇਂ ਸਹਿ ਲਈਏ, ਪਰ ਚੁਗਲ ਖੋਰ ਨੂੰ ਘਰ ਵਿਚ ਨਾ ਵਾੜੀਏ।

# ਹਿੰਮਤ ਨੂੰ ਸੌ ਹਮਾਇਤ

ਇਕ ਪਿੰਡ ਵਿਚ ਇਕ ਆਜੜੀ ਰਹਿੰਦਾ ਸੀ । ਥੋਹੜੀ
ਜੇਹੀ ਉਸ ਕੋਲ ਭੋਂ ਵੀ ਸੀ । ਆਜੜੀ ਦਾ ਇਕ ਪੁੱਤ ਵੀ ਸੀ, ਜੋ
ਕੋਈ ਕੰਮ ਨਹੀਂ ਸੀ ਕਰਦਾ, ਸਾਰਾ ਿਨ ਵਿਹਲਾ ਰਹਿ ਕੇ ਲੰਘਾ
ਦਿੰਦਾ ਸੀ ।

ਆਜੜੀ ਨੇ ਕਈ ਵਾਰ ਆਪਣੇ ਮੁੰਡੇ ਨੂੰ ਕੋਈ ਖੇਤੀ ਪੱਤੀ
ਆਦਿ ਕਰਨ ਲਈ ਆਖਿਆ । ਪਰ ਮੁੰਡਾ ਇਕ ਨਾ ਸੁਣਦਾ ।
ਗੱਲਾਂ ਹੀ ਗੱਲਾਂ ਵਿਚ ਟਾਲ ਛਡਦਾ ।

ਇਕ ਦਿਨ ਆਜੜੀ ਨੇ ਆਪਣੇ ਮੁੰਡੇ ਨੂੰ ਕੋਲ ਬਿਠਾ ਕੇ
ਸਮਝਾਉਂਦਿਆਂ ਆਖਿਆ "ਪੁੱਤਰ, ਵਿਹਲੇ ਬੈਠਿਆਂ ਟੱਬਰਦਾਰਾਂ
ਦੇ ਲਾਂਘੇ ਨਹੀਂ ਲੰਘਿਆ ਕਰਦੇ । ਕੋਈ ਮਾੜਾ ਮੋਟਾ ਕੰਮ ਧੰਦਾ
ਕੀਤਾ ਕਰ । ਆਹਰੇ ਲਗਿਆ ਹੀ ਬੰਦਾ ਸੋਹਣਾ ਲਗਦੈ ਕੰਮ
ਤਾਂ ਬੰਦੇ ਦਾ ਭਾਗ ਐ । ਆਪਣੇ ਪੈਰ ਧੋਂਦੀ ਰਾਣੀ ਕਦੇ ਗੋਲੀ
ਨਹੀਂ ਕਹਾਉਂਦੀ । ਸੋ ਕੋਈ ਨਾ ਕੋਈ ਕੰਮ ਜ਼ਰੂਰ ਕਰ ।'

ਇਹ ਗੱਲ ਮੁੰਡੇ ਉਤੇ ਅਸਰ ਕਰ ਗਈ ਤੇ ਉਹਨੇ ਅਪਣੇ ਖੇਤ
ਵਿਚ ਕੰਮ ਕਰਨਾ ਮੰਨ ਲਿਆ ।

ਮੁੰਡੇ ਨੇ ਅਪਣੇ ਖੇਤ ਵਿਚ ਧਾਨ ਬੀਜੇ । ਜਦੋਂ ਧਾਨ
ਪੱਕਣ ਉਤੇ ਆਏ ਤਾਂ ਉਹ ਦਿਨ ਰਾਤ ਖੇਤ ਦੀ ਰਾਖੀ ਕਰਨ
ਲਗਾ ।

ਇਕ ਰਾਤ, ਰਾਖੀ ਕਰਦਿਆਂ ਮੁੰਡੇ ਨੂੰ ਨੀਂਦ ਆ ਗਈ। ਉਸ ਦੇ ਸੁੱਤਿਆਂ ਇਕ ਸੁਨਹਿਰੀ ਮੋਰ ਆਇਆ ਤੇ ਸਾਰਾ ਖੇਤ ਮਿਧ ਗਿਆ। ਉਡਣ ਲਗਿਆਂ ਉਸ ਦਾ ਇਕ ਖੰਭ ਖੇਤ ਵਿਚ ਡਿਗ ਗਿਆ। ਜਦੋਂ ਮੁੰਡਾ ਜਾਗਿਆ ਤਾਂ ਆਪਣਾ ਖੇਤ ਉੱਜੜਿਆ ਦੇਖ ਕੇ ਰੋਣ ਲਗਾ। ਪਰ ਹੁਣ ਰੋਇਆਂ ਕੀ ਬਣਦਾ ਸੀ? ਫਿਰਦੇ ਫਿਰਾਉਂਦਿਆਂ ਨੂੰ ਉਸ ਨੂੰ ਖੇਤ ਵਿਚੋਂ ਸੁਨਹਿਰੀ ਖੰਭ ਲਭ ਪਿਆ, ਜਿਸ ਨੂੰ ਲੈ ਕੇ ਉਹ ਘਰ ਕੱਲਾ ਗਿਆ।

ਹੌਲੀ ਹੌਲੀ ਇਸ ਸੁਨਹਿਰੀ ਖੰਭ ਦਾ ਪਤਾ ਉਥੋਂ ਦੇ ਰਾਜੇ ਨੂੰ ਲਗ ਗਿਆ। ਰਾਜੇ ਨੇ ਮੁੰਡੇ ਨੂੰ ਅਪਣੇ ਕੋਲ ਬੁਲਾਇਆ ਤੇ ਖੰਭ ਬਾਰੇ ਪੁਛਿਆ। ਪਹਿਲਾਂ ਤਾਂ ਮੰਡਾ ਚੁਪ ਰਿਹਾ। ਪਰ ਬਾਰ ਬਾਰ ਪੁੱਛਣ ਤੇ ਉਸ ਨੇ ਰਾਜੇ ਨੂੰ ਦਸਿਆ ਕਿ ਉਹ ਖੰਭ ਉਸ ਨੂੰ ਅਪਣੇ ਖੇਤ ਚੋਂ ਲਭਿਆ ਸੀ।

ਰਾਜੇ ਨੂੰ ਇਸ ਗੱਲ ਦਾ ਸੱਚ ਨਾ ਆਇਆ। ਉਹ ਦੇ ਮਨ ਵਿਚ ਇਹ ਸ਼ੱਕ ਸੀ ਕਿ ਮੁੰਡੇ ਕੋਲ ਸੁਨਹਿਰੀ ਮੋਰ ਹੈ, ਜੋ ਉਹ ਦੱਸਣਾ ਨਹੀਂ ਚਾਹੁੰਦਾ।

ਰਾਜੇ ਨੇ ਗੁਸੇ ਨਾਲ ਮੁੰਡੇ ਨੂੰ ਆਖਿਆ, "ਸੱਤਾਂ ਦਿਨਾਂ ਦੇ ਅੰਦਰ ਅੰਦਰ ਜੇ ਮੈਨੂੰ ਸੁਨਹਿਰੀ ਖੰਭ ਹੋਰ ਲਿਆ ਦੇਵੇਂ, ਤਾਂ ਮੈਂ ਤੈਨੂੰ ਅਧਾ ਰਾਜ ਦਿਆਂਗਾ, ਜੇ ਨਹੀਂ ਲਿਆਏਂਗਾ ਤਾਂ ਮੈਂ ਤੈਨੂੰ ਕੋਹਲੂ ਵਿਚ ਪਿੜਾ ਦੇਵਾਂਗਾ।

ਮੁੰਡਾ ਬਹੁਤ ਡਰ ਗਿਆ। ਉਸ ਦੇ ਲਈ ਤਾਂ ਹੁਣ ਜ਼ਿੰਦਗੀ ਤੇ ਮੌਤ ਦਾ ਸੁਆਲ ਸੀ। ਵਿਚਾਰਾ ਖੇਤ ਵਿਚ ਆ ਗਿਆ। ਇਥੇ ਉਹ ਨੇ ਮੋਰ ਦੇ ਪੈਰਾਂ ਦੇ ਨਿਸ਼ਾਨ ਦੇਖੇ। ਮੁੰਡਾ ਉਹਨਾਂ ਨਿਸ਼ਾਨਾਂ ਦੇ ਪਿਛੇ ਪਿਛੇ ਤੁਰਦਾ ਇਕ ਜੰਗਲ ਵਿਚ ਪੁਜ ਗਿਆ। ਪਰ ਇਥੇ ਮੋਰ ਦੇ ਪੈਰਾਂ ਦੇ ਨਿਸ਼ਾਨ ਗੁਆਚ ਗਏ ਸਨ। ਹੁਣ ਉਹ ਕੀ ਕਰ ਸਕਦਾ ਸੀ? ਉਧਰੋਂ ਰਾਜੇ ਦਾ ਡਰ। ਰਾਜੇ ਦਾ ਖਿਆਲ

ਆਉਂਦਿਆਂ ਹੀ ਮੁੰਡਾ ਫੁਟ ਫੁਟ ਕੇ ਰੋਣ ਲਗ ਪਿਆ ।

ਏਨੇ ਨੂੰ ਮੁੰਡੇ ਕੋਲ ਇਕ ਹਰਨ ਆਇਆ । ਹਰਨ ਨੇ ਮੁੰਡੇ ਨੂੰ ਪੁਛਿਆ "ਬਈ ਦੋਸਤਾ, ਤੂੰ ਕਿਉਂ ਰੋਨਾ ਏਂ ?" ਮੁੰਡੇ ਨੇ ਉੱਤਰ ਦਿਤਾ, "ਮੈਂ ਸੁਨਹਿਰੀ ਮੋਰ ਦੀ ਭਾਲ ਵਿਚ ਨਿਕਲਿਆ ਹਾਂ ਜੇ ਮੋਰ ਨਾ ਲੱਭਾ ਤਾਂ ਰਾਜਾ ਮੈਨੂੰ ਜਾਨੋ ਮਾਰ ਦੇਵੇਗਾ ।"

ਹਿਰਨ ਨੂੰ ਮੁੰਡੇ ਦੀ ਗਲ ਸੁਣ ਕੇ ਉਸ ਉਤੇ ਤਰਸ ਆ ਗਿਆ ਤੇ ਉਸ ਨੇ ਮੁੰਡੇ ਨੂੰ ਆਪਣੀ ਪਿੱਠ ਉਤੇ ਬਿਠਾ ਲਿਆ ਤੇ ਜੰਗਲ ਵਿਚ ਦੌੜ ਪਿਆ ।

ਮੁੰਡੇ ਨੂੰ ਲੈ ਕੇ ਹਿਰਨ ਇਕ ਅਜੇਹੇ ਥਾਂ ਪੁਜਾ, ਜਿਥੇ ਮੋਰ ਦੇ ਪੈਰ ਦੇ ਨਿਸ਼ਾਨ ਫਰ ਦਿਸਣ ਲਗ ਪਏ ਸਨ । ਹਿਰਨ ਨੇ ਮੁੰਡੇ ਨੂੰ ਉਸ ਥਾਂ ਲਾਹ ਦਿਤਾ ਤੇ ਮੁੰਡਾ ਉਹਨਾਂ ਨਿਸ਼ਾਨਾਂ ਉਤੇ ਫੇਰ ਤੁਰਨ ਲਗਾ । ਪਰ ਕੁਝ ਦੂਰ ਜਾ ਕੇ ਇਹ ਨਿਸ਼ਾਨ ਫੇਰ ਮਿਟ ਗਏ ਤੇ ਮੁੰਡਾ ਫੇਰ ਰੋਣ ਲਗ ਪਿਆ ।

ਰੋਣ ਦੀ ਵਾਜ ਸੁਣ ਕੇ ਇਕ ਸ਼ੇਰ ਆਇਆ । ਸ਼ੇਰ ਨੇ ਮੁੰਡੇ ਕੋਲੋਂ ਰੋਣ ਦਾ ਕਾਰਨ ਪੁਛਿਆ । ਮੁੰਡੇ ਨੇ ਸ਼ੇਰ ਨੂੰ ਅਗੇ ਵਾਂਗ ਹੀ ਸਾਰਾ ਹਾਲ ਕਹਿ ਸੁਣਾਇਆ । ਸ਼ੇਰ ਨੂੰ ਵੀ ਤਰਸ ਆ ਗਿਆ ਤੇ ਉਹ ਵੀ ਮੁੰਡੇ ਨੂੰ ਆਪਣੀ ਪਿਠ ਉਤੇ ਬਿਠਾ ਕੇ ਜੰਗਲ ਵਿਚ ਦੌੜ ਪਿਆ । ਸ਼ੇਰ ਉਥੇ ਪੁਜਾ ਜਿਥੇ ਮੋਰ ਦੇ ਪੈਰਾਂ ਦੇ ਨਿਸ਼ਾਨ ਦਿਸਦੇ ਸਨ । ਸ਼ੇਰ ਨੇ ਮੁੰਡੇ ਨੂੰ ਉਥੇ ਲਾਹ ਦਿਤਾ ਤੇ ਆਪ ਇਕ ਪਾਸੇ ਜੰਗਲ ਵਿਚ ਚਲਾ ਗਿਆ ।

ਮੁੰਡਾ ਫੇਰ ਨਿਸ਼ਾਨਾਂ ਪਿਛੇ ਤੁਰਦਾ ਗਿਆ । ਉਹ ਇਕ ਟਿੱਬੇ ਉਤੇ ਪੁਜ ਗਿਆ ਜਿਥੇ ਇਕ ਸੁਹਣਾ ਬਿਰਛ ਦਿਸਦਾ ਸੀ । ਉਹ ਨੇ ਦੇਖਿਆ, ਬਿਰਛ ਉਤੇ ਸੁਨਹਿਰੀ ਮੋਰ ਬੈਠਾ ਸੀ । ਪਰ ਬਿਰਛ ਦੇ ਆਲੇ ਦੁਆਲੇ ਮੋਰ ਦੀ ਰਾਖੀ ਲਈ ਬਾਰਾਂ ਬਘਿਆੜ ਬੈਠੇ ਸਨ । ਮੁੰਡਾ ਬਘਿਆੜਾਂ ਨੂੰ ਦੇਖ ਕੇ ਸਹਿਮ ਗਿਆ ।

ਹੁਣ ਮੁੰਡਾ ਮੋਰ ਦੇ ਕੋਲ ਤਾਂ ਪੁਜ ਚੁਕਾ ਸੀ, ਪਰ ਮੋਰ ਨੂੰ ਫੜ ਨਹੀਂ ਸਕਦਾ। ਪਰ ਉਹ ਨੂੰ ਰਾਜੇ ਦਾ ਵੀ ਚੇਤਾ ਆ ਰਿਹਾ ਸੀ। ਰਾਜੇ ਦੇ ਡਰ ਨਾਲ ਮੁੰਡਾ ਫੇਰ ਰੋਣ ਲਗਾ।

ਅਚਾਨਕ ਮੁੰਡੇ ਦੀ ਸਹਾਇਤਾ ਲਈ ਇਕ ਹਾਥੀ ਆ ਗਿਆ। ਹਾਥੀ ਨੇ ਮੁੰਡੇ ਨੂੰ ਆਪਣੀ ਪਿਠ ਉਤੇ ਬਿਠਾ ਲਿਆ। ਬਘਿਆੜਾਂ ਨੇ ਹਾਥੀ ਉਤੇ ਹਮਲਾ ਕੀਤਾ। ਪਰ ਹਾਥੀ ਸਾਰੇ ਬਘਿਆੜਾਂ ਨੂੰ ਸੁੰਡ ਵਿਚ ਲਪੇਟ ਲਪੇਟ ਕੇ ਮਾਰ ਦਿਤਾ। ਮੁੰਡੇ ਨੇ ਬਿਰਛ ਉਤੇ ਚੜ੍ਹ ਕੇ ਸੁਨਹਿਰੀ ਮੋਰ ਨੂੰ ਫੜ ਲਿਆ।

ਸੁਨਹਿਰੀ ਮੋਰ ਨੂੰ ਲੈ ਕੇ ਮੁੰਡਾ ਰਾਜੇ ਕੋਲ ਆਇਆ। ਰਾਜਾ ਮੁੰਡੇ ਨੂੰ ਦੇਖ ਕੇ ਬਹੁਤ ਖੁਸ਼ ਹੋਇਆ। ਰਾਜੇ ਨੇ ਆਪਣਾ ਅੱਧਾ ਰਾਜ ਮੁੰਡੇ ਨੂੰ ਦੇ ਦਿਤਾ ਤੇ ਨਾਲੇ ਆਪਣੀ ਪੁਤਰੀ ਦਾ ਵਿਆਹ ਉਸ ਨਾਲ ਕਰ ਦਿਤਾ।

ਆਦਮੀ ਨੂੰ ਸਦਾ ਹਿੰਮਤ ਕਰਨੀ ਚਾਹੀਦੀ ਹੈ। ਹਿੰਮਤ ਨੂੰ ਸੌ ਸਹਾਇਤਾਂ ਮਿਲ ਜਾਂਦੀਆਂ ਹਨ।

# ਲਾਈ ਲੱਗ

ਇਕ ਜੁਲਾਹਾ ਸਹੁਰੇ ਜਾਣ ਲਗਿਆ ਤਾਂ ਉਹਨੇ ਆਪਣੇ ਗੁਆਂਢੀ ਜੱਟ ਨੂੰ ਪੁਛਿਆ, ਕਿ ਸਹੁਰੇ ਮੜ੍ਹਕ ਨਾਲ ਕਿਵੇਂ ਜਾਣਾ ਚਾਹੀਦਾ ਹੈ ? ਜੱਟ ਦੀ ਜ਼ਾਤ ਵਿਚੋਂ ਖਚਰੀ ਹੁੰਦੀ ਹੈ ਤੇ ਜੁਲਾਹਾ ਹੁੰਦਾ ਹੈ ਮੂਰਖ। ਜੱਟ ਨੇ ਟਿੱਚਰ ਨਾਲ ਆਖਿਆ : ਸਹੁਰੇ ਜਾਣ ਵੇਲੇ ਕਿਸੇ ਨਾਲ ਗੱਲ ਕਰਨ ਦੀ ਲੋੜ ਨਹੀਂ–ਬੱਸ ਫੁੱਰਰ, ਫੁੱਰਰ ਕਰਦਾ ਚਲਿਆ ਜਾਈਂ।''

ਫੁੱਰਰ ਫੁੱਰਰ ਕਰਦਾ ਜੁਲਾਹਾ ਸਹੁਰਿਆਂ ਨੂੰ ਤੁਰ ਪਿਆ।

ਰਾਹ ਵਿਚ ਇਕ ਥਾਂ ਇਕ ਸ਼ਿਕਾਰੀ ਜਾਲ ਲਾਈ ਬੈਠਾ ਸੀ ਤਾਂ ਜੋ ਉਸ ਵਿਚ ਪੰਛੀ ਆ ਆ ਫਸਦੇ ਜਾਣ। ਥੋੜੀ ਜੇਹੀ ਦੂਰ ਕੁਝ ਕਬੂਤਰ ਬੈਠੇ ਸਨ। ਸ਼ਿਕਾਰੀ ਉਹਨਾਂ ਉਤੇ ਜਾਲ ਸੁਟਣ ਦਾ ਦਾਓ ਲੱਭ ਹੀ ਰਿਹਾ ਸੀ ਕਿ ਏਨੇ ਵਿਚ ਫੁੱਰਰ ਫੁੱਰਰ ਕਰਦਾ ਜੁਲਾਹਾ ਆ ਗਿਆ। ਸਾਰੇ ਕਬੂਤਰ ਉਡ ਗਏ। ਸ਼ਿਕਾਰੀ ਨੂੰ ਬਹੁਤ ਗੁਸਾ ਆਇਆ। ਉਹਨੇ ਗੁਸੇ ਵਿਚ ਆਕੇ ਜੁਲਾਹੇ ਨੂੰ ਮਾਰਿਆ ਤੇ ਆਖਿਆ : 'ਮੂਰਖਾ, ਇਉਂ ਨਹੀਂ ਕਹੀਦਾ, ਸਗੋਂ ਕਹੀਦਾ ਹੈ ਕਿ "ਆਈ ਜਾਓ, ਫਸੀ ਜਾਓ–ਆਈ ਜਾਓ, ਫਸੀ ਜਾਓ।''

ਜੁਲਾਹਾ ਸੀ ਵੀ ਮੂਰਖ, ਸ਼ਿਕਾਰੀ ਦੇ ਆਖੇ ਲਗ ਕੇ ਉਸੇ ਤਰ੍ਹਾਂ ਆਖਦਾ ਤੁਰਨ ਲਗਾ : "ਆਈ ਜਾਓ, ਫਸੀ ਜਾਓ" ਅੱਗੇ

ਰਾਹ ਵਿਚ ਕੁਝ ਚੋਰ ਚਲੇ ਆ ਰਹੇ ਸਨ। ਜਿਸ ਵੇਲੇ ਉਹਨਾਂ ਨੇ ਸੁਣਿਆ, "ਆਈ ਜਾਓ, ਫਸੀ ਜਾਓ" ਤਾਂ ਉਹਨਾਂ ਨੂੰ ਬੜਾ ਰੋਹ ਚੜ੍ਹਿਆ। ਕਿਉਂਕਿ ਉਹਨਾਂ ਲਈ ਤਾਂ ਇਹ ਹਦੋਂ ਪਰੇ ਚੰਦਰੀ ਭਾਖਿਆ ਸੀ। ਉਹਨਾਂ ਨੇ ਜੁਲਾਹੇ ਨੂੰ ਫੜਿਆ ਤੇ ਖੂਬ ਫੈਂਟਿਆ, ਤੇ ਆਖਿਆ: "ਇਉਂ ਨਹੀਂ ਕਹੀਦਾ, ਸਗੋਂ ਕਹੀਦਾ ਹੈ, "ਲਿ-ਆਈ ਜਾਓ, ਰੱਖੀ ਜਾਓ।"

ਹੁਣ ਜੁਲਾਹੇ ਨੇ ਇਹੋ ਬੋਲ ਫੜ ਲਿਆ: "ਲਿਆਈ ਜਾਓ ਰੱਖੀ ਜਾਓ...।" ਇਸੇ ਤਰ੍ਹਾਂ ਉਹ ਕਹਿੰਦਾ ਜਾ ਰਿਹਾ ਸੀ, ਉਹ ਇਕ ਪਿੰਡ ਦੇ ਕੋਲ ਜਾ ਪੁਜਾ। ਅੱਗੇ ਪਿੰਡ ਵਿਚ ਕੋਈ ਮੌਤ ਹੋ ਗਈ। ਗ਼ਮ ਤੇ ਅਫ਼ਸੋਸ ਨਾਲ ਚੁਪ ਚਾਪ ਸਿਰ ਨੀਵੇਂ ਸੁਟੀ ਲੋਕ ਅਰਥੀ ਚੁਕੀ ਮੜ੍ਹੀਆਂ ਵਲ ਆ ਰਹੇ ਸਨ। ਜੁਲਾਹੇ ਮੂਰਖ ਨੂੰ ਕੀ ਪਤਾ, ਕਦੋਂ, ਕੀ ਗਲ ਆਖਣੀ ਹੈ। ਜਿਵੇਂ ਕਿਸੇ ਨੇ ਸਿਖਾ ਦਿਤਾ, ਉਵੇਂ ਉਸ ਦੇ ਆਖੇ ਲਗ ਗਿਆ। ਜਦੋਂ ਅਰਥੀ ਬਿਲਕੁਲ ਸਾਹਮਣੇ ਆ ਗਈ ਤਾਂ ਉਹਨ ਝਟ ਆਪਣੇ ਰਟਣ ਅਨੁਸਾਰ ਆਖਿਆ: "ਲਿਆਈ ਜਾਓ, ਰੱਖੀ ਜਾਓ......।"

ਇਹੋ ਜੇਹੇ ਵੇਲੇ ਤਾਂ ਇਸ ਤਰ੍ਹਾਂ ਦੀ ਗੱਲ ਵੈਰੀ ਵੀ ਨਹੀਂ ਆਖਦਾ। ਸਾਰਿਆਂ ਨੂੰ ਇਹ ਗਲ ਏਨੀ ਬੁਰੀ ਲਗੀ ਕਿ ਉਹਨਾਂ ਅਰਥੀ ਤਾਂ ਉਵੇਂ ਰਾਹ ਵਿਚ ਰਖ ਦਿਤੀ ਤੇ ਜੁਲਾਹੇ ਨੂੰ ਫੜ ਲਿਆ ਉਹ ਮੁਰੰਮਤ ਕੀਤੀ, ਉਹ ਬਹੁੜੀਆਂ ਪੁਆਈਆਂ ਕਿ ਉਸ ਨੂੰ ਮਨਾ ਦਿਤਾ ਕਿ ਮੁੜ ਕਦੇ ਉਹ ਇਸ ਤਰਾਂ ਨਹੀਂ ਕਰੇਗਾ। ਉਹਨਾਂ ਸਮਝਾਇਆ, ਮੂਰਖਾ! ਇਹੋ ਜੇਹੇ ਵੇਲੇ ਤਾਂ ਸਗੋਂ ਕਹੀਦਾ ਹੈ ਕਿ "ਰੱਬਾ ਇਹ ਦਿਨ ਕਿਸੇ ਨੂੰ ਨਾ ਦਿਖਾਈਂ।"

ਜੁਲਾਹੇ ਨੇ ਇਹੋ ਗੱਲ ਲੜ ਬੰਨ੍ਹ ਲਈ: "ਰੱਬਾ, ਇਹ ਦਿਨ ਕਿਸੇ ਨੂੰ ਨਾ ਦਿਖਾਈਂ।" ਤੇ ਉਹ ਇਸੇ ਤਰ੍ਹਾਂ ਰਟਦਾ ਤੁਰਨ ਲਗਾ।

ਰਾਹ ਵਿਚ ਇਕ ਪਿੰਡ ਆ ਗਿਆ। ਜੁਲਾਹੇ ਨੇ ਸੋਚਿਆ,

ਬਾਹਰ ਬਾਹਰ ਜਾਣ ਦੀ ਥਾਂ ਪਿੰਡ ਦੇ ਵਿਚੋਂ ਹੀ ਲਘ ਚਲਦੇ ਹਾਂ।
ਨਾਲੇ ਕਿਸੇ ਦੇ ਪਾਣੀ ਧਾਣੀ ਪੀ ਲਵਾਂਗੇ। ਉਹ ਪਿੰਡ ਦੀ ਇਕ
ਗਲੀ ਵਿਚੋਂ ਲੰਘ ਰਿਹਾ ਸੀ ਕਿ ਕਿਸੇ ਘਰ ਮੁੰਡੇ ਦਾ ਮੰਗਣਾ ਹੋ
ਰਿਹਾ ਸੀ। ਕੇਸਰੀ ਪੱਗ ਬੰਨ੍ਹੀਂ ਨੌਜਵਾਨ ਮੁੰਡਾ ਚੌਕੀ ਉਤੇ ਬੈਠਾ
ਸੀ। ਆਲੇ ਦੁਆਲੇ ਖੁਸ਼ੀ ਖੁਸ਼ੀ ਅੰਗ ਸਾਕ ਤੇ ਹੋਰ ਸਬੰਧੀ ਜੁੜੇ
ਬੈਠੇ ਸਨ। ਅੰਦਰੋਂ ਤੀਵੀਆਂ ਦੇ ਗਾਉਣ ਦੀ ਵਾਜ ਆ ਰਹੀ ਸੀ।
ਖੁਸ਼ੀ ਦੇ ਇਸੇ ਰੌਲੇ ਵਿਚੋਂ ਪਾਧੇ ਦੇ ਸ਼ਲੋਕ ਸੁਣਦੇ ਸਨ। ਨਿਕੇ
ਨਿਆਣੇ ਵਿਹੜੇ ਵਿਚ ਟਪੂਸੀਆਂ ਮਾਰਦੇ ਫਿਰਦੇ ਸਨ। ਹੁਣੇ ਸ਼ੱਕਰ
ਦੇ ਲਡੂ ਵੰਡੇ ਜਾਣੇ ਸਨ। ਜਦ ਜੁਲਾਹਾ ਇਸ ਘਰ ਦੇ ਬਰਾਬਰ
ਆਇਆ ਤਾਂ ਝਟ ਉੱਚੀ ਆਖਿਆ: "ਰੱਬਾ, ਇਹ ਦਿਨ ਕਿਸੇ
ਨੂੰ ਨਾ ਦਿਖਾਈਂ।"

ਕਿੰਨੀ ਕੁਸ਼ਗਣੀ ਵਾਜ ਸੀ। ਜੇ ਮੂੰਹ ਚੰਗਾ ਨਾ ਹੋਵੇ ਤਾਂ
ਬੋਲੀ ਤਾਂ ਚੰਗੀ ਬੋਲੀਏ। ਇਹੋ ਜੇਹੀ ਭੈੜੀ ਗਲ ਹਰ ਕਿਸੇ ਨੂੰ
ਚੁਭਦੀ ਹੈ। ਇਕ ਆਦਮੀ ਉਠਿਆ ਤੇ ਉਹਨੇ ਕੰਨੋਂ ਫੜ ਕੇ ਪੰਜ
ਸਤ ਜੁਲਾਹੇ ਦੇ ਮੂੰਹ ਉਤੇ ਟਿਕਾ ਦਿਤੀਆਂ ਤੇ ਆਖਿਆ, 'ਉਲੂਆ,
ਇਹੋ ਜੇਹੇ ਖੁਸ਼ੀ ਦੇ ਸਮੇਂ ਇਸ ਤਰ੍ਹਾਂ ਗਲ ਨਹੀਂ ਕਹੀਦੀ। ਸ਼ੁਭ
ਬੋਲੀ ਬੋਲੀਦੀ ਹੈ। ਤੂੰ ਕਹਿਣੈਂ ਰੱਬ ਇਹ ਦਿਨ ਕਿਸੇ ਨੂੰ ਨਾ
ਦਿਖਾਵੇ, ਓਇ ਇਸ ਤਰਾਂ ਤਾਂ ਸਗੋਂ ਘਰ ਘਰ ਹੋਵੇ। ਜਾਹ,
ਤੁਰਦਾ ਹੋ।

ਜੁਲਾਹਾ ਵਿਚਾਰਾ ਉਥੋਂ ਤੁਰ ਪਿਆ ਤੇ ਉਹਨੇ ਉਥੋਂ ਇਹ
ਅਸਰ ਲਿਆ ਕਿ ਉਹਨੂੰ ਕਹਿਣਾ ਚਾਹੀਦਾ ਹੈ, "ਘਰ ਘਰ ਇਸੇ
ਤਰ੍ਹਾਂ ਹੋਵੇ।"

ਹੁਣ ਉਹ ਇਹੋ ਕਥਨ ਰਟਦਾ ਜਾ ਰਿਹਾ ਸੀ। "ਘਰ ਘਰ
ਇਸੇ ਤਰ੍ਹਾਂ ਹੋਵੇ—ਘਰ ਘਰ ਇਸੇ ਤਰ੍ਹਾਂ ਹੋਵੇ।"

ਰਾਹ ਵਿਚ ਅਜੇ ਇਕ ਪਿੰਡ ਪੈਂਦਾ ਸੀ। ਫੇਰ ਕਿਤੇ ਅਗੇ

ਉਸ ਦੇ ਸਹੁਰਿਆਂ ਦਾ ਪਿੰਡ ਆਉਣਾ ਸੀ। ਕੀ ਵੇਖਦਾ ਹੈ ਕਿ ਪਿੰਡ ਵਿਚ ਇਕ ਘਰ ਨੂੰ ਅਗ ਲਗੀ ਹੋਈ ਸੀ। ਸਾਰਾ ਪਿੰਡ ਅਗ ਬੁਝਾਉਣ ਵਿਚ ਰੁਝਾ ਹੋਇਆ ਸੀ। ਚੀਕ ਚਿਹਾੜਾ ਤੇ ਸ਼ੋਰ ਪਿਆ ਹੋਇਆ ਸੀ, ਜੁਲਾਹਾ ਵੀ ਕੋਲ ਜਾ ਖੜਿਆ ਤੇ ਬੋਲਿਆ, "ਘਰ ਘਰ ਇਸੇ ਤਰ੍ਹਾਂ ਹੋਵੇ।" ਰੌਲੇ ਵਿਚ ਉਹਦੀ ਗਲ ਪਹਿਲਾਂ ਤਾਂ ਕਿਸੇ ਨੇ ਸੁਣੀ ਨਾ। ਉਹਨੇ ਵੀ ਸਮਝਿਆ ਕਿ ਸ਼ਾਇਦ ਇਹ ਗਲ ਆਖਣੀ ਠੀਕ ਹੈ। ਇਸ ਲਈ ਉਹਨੇ ਆਪਣੀ ਰਟ ਲਾਈ ਰਖੀ। ਇਸੇ ਤਰ੍ਹਾਂ ਕਿਸੇ ਦੇ ਕੰਨੀ ਉਹਦੀ ਗਲ ਪੈ ਗਈ। ਉਹਨੇ ਹੈਰਾਨ ਹੋ ਕੇ ਫੇਰ ਸੁਆਰ ਕੇ ਸੁਣਨ ਦਾ ਜਤਨ ਕੀਤਾ। ਜੁਲਾਹਾ ਬਰਾਬਰ ਕਹਿ ਰਿਹਾ ਸੀ, "ਘਰ ਘਰ ਇਸੇ ਤਰ੍ਹਾਂ ਹੋਵੇ।" ਅਖੀਰ ਉਹਨੇ ਕੁਝ ਲੋਕਾਂ ਨੂੰ ਚੁਪ ਕਰਾਇਆ ਤੇ ਉਹਨਾਂ ਦਾ ਖਿਆਲ ਜੁਲਾਹੇ ਵਲ ਕਰਵਾਇਆ, "ਸੁਣੋ, ਇਹ ਮੂੜ੍ਹ ਕਿਤੋਂ ਦਾ ਕੀ ਬਕੀ ਜਾਂਦਾ ਹੈ।"

ਸਾਰੇ ਚੁਪ ਹੋ ਗਏ। ਜੁਲਾਹਾ ਕਹਿ ਰਿਹਾ ਸੀ, "ਘਰ ਘਰ ਇਹੋ ਕੁਝ ਹੋਵੇ।"

ਸਾਰਿਆਂ ਨੇ ਓਹਨੂੰ ਫਿਟ-ਲਾਅਣਤ ਦਿਤੀ ਤੇ ਇਕ ਦੋ ਜੜ ਕੇ ਆਖਿਆ: "ਡੰਗਰਾ, ਜੇ ਅਕਲ ਨਾ ਹੋਵੇ ਤਾਂ ਇਹੋ ਜਿਹੇ ਮੌਕੇ ਸਦਾ ਚੁਪ ਰਹੀਦਾ ਹੈ।"

ਜੁਲਾਹਾ ਉਥੋਂ ਤੁਰ ਪਿਆ ਤੇ ਰਾਹ ਵਿਚ ਕੁਝ ਨਾ ਬੋਲਿਆ ਉਹ ਬਿਲਕੁਲ ਚੁਪ ਚਾਪ ਜਾ ਰਿਹਾ ਸੀ। ਇਥੋਂ ਤਕ ਕਿ ਉਹਦਾ ਸਹੁਰਾ ਪਿੰਡ ਆ ਗਿਆ।

ਜਦੋਂ ਜੁਲਾਹਾ ਅਪਣੇ ਸਹੁਰੇ ਘਰ ਵੜਿਆ ਤਾਂ ਨਾ ਕਿਸੇ ਨਾਲ ਗੱਲ, ਨਾ ਬਾਤ। ਬਿਲਕੁਲ ਚੁਪ। ਨਾ ਕਿਸੇ ਨੂੰ ਮੱਥਾ ਟੇਕਿਆ, ਨਾ ਮੂਹੋਂ ਕੁਝ ਹੋਰ ਬੋਲਿਆ। ਬੱਸ ਗੁਟਰ ਗੁਟਰ ਵੇਖੀ ਜਾਵੇ।

ਉਹਦੀ ਸੱਸ ਨੇ ਪੁਛਿਆ: "ਘਰ ਸੁਖ ਸਾਂਦ ਐ ਕਾਕਾ ?" ਪਰ ਕਾਕਾ ਚੁਪ। ਉਹਨਾਂ ਪੁਛਿਆ: "ਕੀ ਗੱਲ ਐ? ਚਿੱਤ ਢਿਲਾ ਤਾਂ ਨਹੀਂ ਕਿਤੇ? ਜੁਲਾਹਾ ਫਿਰ ਵੀ ਚੁੱਪ। ਕਿਸੇ ਨਾਲ ਨਾ ਬੋਲੇ।

ਅਖ਼ੀਰ ਉਹਨਾਂ ਸਮਝਿਆ ਕਿ ਸਾਡਾ ਜੁਆਈ ਤਾਂ ਪਾਗਲ ਹੋ ਗਿਆ ਹੈ। ਘਰ ਦੇ ਸਾਰੇ ਹੈਰਾਨ ਪਰੇਸ਼ਾਨ ਹੋ ਗਏ। ਸਭ ਨੂੰ ਇਸ ਗੱਲ ਦਾ ਅਫ਼ਸੋਸ ਸੀ। ਉਹਨਾਂ ਦੀ ਧੀ ਦਾ ਕੀ ਬਣੇਗਾ?

ਧੀ ਦਾ ਦੁਖ ਮਾਂ ਨੂੰ ਬਹੁਤਾ ਲਗਦਾ ਹੈ। ਜੇ ਜੁਆਈ ਚੰਗਾ ਨਾ ਹੋਵੇ ਤਾਂ ਸੱਸਾਂ ਬਹੁਤ ਝੋਰਾ ਮੰਨਦੀਆਂ ਹਨ। ਇਸੇ ਝੋਰੇ ਵਿਚ ਮਨ ਭਰ ਕੇ ਉਹਦੀ ਸੱਸ ਰੋਣ ਲਗੀ। "ਹਾਏ ਵੇ ਪੁਤਾ! ਤੈਨੂੰ ਕੀ ਹੋ ਗਿਆ—ਮੇਰੀ ਧੀ ਦਾ ਕੀ ਬਣੇਗਾ ਲੋਕੋ!" ਜਦੋਂ ਸਾਰੇ ਰੋਣ ਲਗੇ ਤਾਂ ਜੁਲਾਹਾ ਹੌਲੀ ਦੇ ਕੇ ਬੋਲਿਆ: "ਚੁਪ ਅਜੇਹੇ ਮੌਕੇ ਸਦਾ ਚੁਪ ਰਹੀਦਾ ਹੈ।" ਹੁਣ ਤਾਂ ਉਹਨਾਂ ਸਾਰਿਆਂ ਨੂੰ ਪੱਕੀ ਠਣ ਗਈ, ਕਿ ਜ਼ਰੂਰ ਇਹਦਾ ਮਗਜ਼ ਹਿੱਲ ਗਿਆ ਹੈ।

ਦੂਜੇ ਦਿਨ ਜਦੋਂ ਉਹ ਬੋਲੇ ਹੀ ਨਾ; ਤਾਂ ਉਹਨਾਂ ਨੇ ਹੱਥ ਬੰਨ੍ਹ ਕੇ ਉਹਨੂੰ ਤੋਰ ਦਿਤਾ।

ਲਾਈ ਲੱਗ; ਮੂਰਖ ਦਾ ਦੂਜਾ ਨਾਂ ਹੈ।

# ਹੱਠ

ਇਕ ਪਿੰਡ ਵਿਚ ਇਕ ਬੁਢਾ ਤੇ ਬੁਢੀ ਰਹਿੰਦੇ ਸਨ। ਉਹ ਬਹੁਤ ਗ਼ਰੀਬ ਸਨ। ਔਲਾਦ ਕੋਈ ਉਹਨਾਂ ਦੇ ਹੈ ਨਹੀਂ ਸੀ। ਮੰਗ ਪਿੰਨ ਕੇ ਗੁਜ਼ਾਰਾ ਹੁੰਦਾ ਸੀ। ਬੁਢਾ ਪਿੰਡ ਵਿਚੋਂ ਅੰਨ ਦਾਣਾ ਮੰਗ ਕੇ ਲਿਆਉਂਦਾ ਤੇ ਬੁਢੀ ਬਾਹਰੋਂ ਗੋਹੇ ਤੇ ਛਿਗਾਂ ਆਦਿ ਬਾਲਣ ਇਕੱਠਾ ਕਰ ਕੇ ਲਿਆਉਂਦੀ। ਇਸੇ ਤਰ੍ਹਾਂ ਉਹ ਵਕਤ ਕਟੀ ਕਰਦੇ ਸਨ।

ਇਕ ਦਿਨ ਗੱਲਾਂ ਗੱਲਾਂ ਵਿਚ ਉਹਨਾਂ ਨੇ ਸੋਚਿਆ ਕਿ ਕਿਸੇ ਦਿਨ ਚੰਗੀ ਸੁਆਦੀ ਰੋਟੀ ਬਣਾਈਏ।

ਪਿੰਡ ਵਿਚ ਉਂਜ ਤਾਂ ਬੁਢਾ ਹਰ ਘਰ ਅੱਗੇ ਮੰਗਣ ਜਾਂਦਾ ਸੀ; ਪਰ ਇਕ ਸਰਦਾਰ, ਜੋ ਪਿੰਡ ਵਿਚ ਸਭ ਤੋਂ ਅਮੀਰ ਸੀ, ਦੀ ਹਵੇਲੀ ਅੱਗੇ ਉਹ ਜ਼ਰੂਰ ਨਿੱਤ ਜਾਂਦਾ। ਉਥੋਂ ਉਹਨੂੰ ਖ਼ੈਰ ਵੀ ਨਿੱਤ ਮਿਲਦੀ। ਕਿਉਂਕਿ ਸਰਦਾਰ ਇਸ ਬੁਢੇ ਗ਼ਰੀਬ ਜੋੜੇ ਉਤੇ ਬੜਾ ਤਰਸ ਕਰਦਾ ਸੀ।

ਇਕ ਦਿਨ ਬੁਢੇ ਨੂੰ ਖ਼ੈਰ ਮੰਗਣ ਗਿਆਂ ਸਰਦਾਰ ਦੇ ਘਰੋਂ ਕੁਝ ਵੇਸਣ, ਗੰਢੇ ਤੇ ਕੁਝ ਘਿਓ ਮਿਲ ਗਿਆ। ਬੁਢਾ ਜਦੋਂ ਘਰ ਆਇਆ ਤਾਂ ਉਹਨੇ ਖ਼ੁਸ਼ ਹੋ ਕੇ ਆਖਿਆ ਕਿ ਅਜ ਅਸੀਂ ਬੜੀ ਸੁਆਦੀ ਰੋਟੀ ਬਣਾ ਸਕਾਂਗੇ। ਅਜ ਸਾਡੀ ਵੀ ਦਾਅਵਤ ਹੋ ਗਈ। ਤੇ ਉਹਨੇ ਸਾਰਾ ਕੁਝ ਬੁਢੀ ਨੂੰ ਦੇ ਦਿਤਾ।

ਬੁਢੀ ਨੇ ਗੰਢੇ ਚੀਰੇ, ਵੇਸਣ ਵਿਚ ਕਣਕ ਦਾ ਆਟਾ ਮਿਲਾਇਆ ਤੇ ਘਿਓ ਵਿਚ ਆਟਾ ਗੁੰਨ੍ਹ ਕੇ ਬੜੇ ਸੁਹਣੇ ਤਿਨ ਪਰਾਉਂਠੇ ਪਕਾ ਲਏ। ਪਰਾਉਂਠੇ ਤਾਂ ਗਏ ਪੱਕ, ਪਰ ਵੰਡਣ ਪਿਛੇ ਰੌਲਾ ਪੈ ਗਿਆ। ਉਹ ਆਖੇ, ਦੋ ਪਰਾਉਂਠੇ ਮੈਂ ਖਾਊਂ, ਉਹ ਆਖੇ, ਦੋ ਮੈਂ ਖਾਊਂ। ਇਸੇ ਤਰ੍ਹਾਂ ਝਗੜਦੇ ਝਗੜਦੇ ਰਾਤ ਹੋ ਗਈ। ਅਖੀਰ ਦੋਹਾਂ ਨੇ ਫੈਸਲਾ ਕੀਤਾ ਕਿ ਜਿਹੜਾ ਪਹਿਲਾਂ ਬੋਲੇ, ਉਹ ਇਕ ਖਾਵੇ ਤੇ ਜਿਹੜਾ ਪਿਛੋਂ ਬੋਲੇ ਉਹ ਦੋ।

ਦੋਵੇਂ ਆਪੋ ਆਪਣੇ ਮੰਜਿਆਂ ਉਤੇ ਸੌਂ ਗਏ।

ਦੂਜੇ ਦਿਨ ਸਵੇਰ ਹੋਈ, ਪਰ ਉਹ ਮੰਜਿਆਂ ਉਤੋਂ ਉਠੇ ਨਾ ਉਸੇ ਤਰ੍ਹਾਂ ਜਾਗਦੇ ਪਏ ਰਹੇ। ਇਕ ਦੂਜੇ ਵਲ ਝਾਕ ਤਾਂ ਲਵੇ ਕਿ ਉਹ ਬੋਲੇਗਾ ਯਾ ਨਹੀਂ, ਪਰ ਬੋਲੇ ਕੋਈ ਨਾ। ਇਸੇ ਤਰ੍ਹਾਂ ਉਹਨਾਂ ਨੂੰ ਕਾਫ਼ੀ ਦਿਨ ਚੜ੍ਹ ਗਿਆ

ਇਕ ਦਿਨ, ਦੋ ਦਿਨ ਓੜਕ ਤਿੰਨ ਦਿਨ ਬੀਤ ਗਏ। ਭੁੱਖਣ ਭਾਣੇ ਦੋਵੇਂ ਬੁਢਾ ਤੇ ਬੁਢੀ ਨਿਢਾਲ ਹੋਏ ਮੰਜਿਆਂ ਉਤੇ ਮੁਰਦਿਆਂ ਵਾਂਗ ਪਏ ਸਨ। ਨਾ ਕੋਈ ਉਠਿਆ। ਨਾ ਬੂਹਾ ਖੁਲ੍ਹਿਆ ਨਾ ਕੋਈ ਬੋਲਿਆ।

ਜਦੋਂ ਤਿੰਨ ਦਿਨ ਹੋ ਗਏ ਉਹਨਾਂ ਨੂੰ ਪਿੰਡ ਵਿਚ ਕਿਸੇ ਨਾ ਵੇਖਿਆ। ਨਾ ਬੁਢੀ ਬਾਲਣ ਚੁਗਣ ਗਈ ਤੇ ਨਾ ਬੁਢਾ ਮੰਗਣ ਚੜ੍ਹਿਆ ਤਾਂ ਸਰਦਾਰ ਨੇ ਅਪਣੇ ਦੋ ਨੌਕਰਾਂ ਨੂੰ ਆਖਿਆ ਕਿ ਕਈ ਦਿਨ ਤੋਂ ਬੁਢਾ ਨਜ਼ਰ ਨਹੀਂ ਆਇਆ, ਨਾ ਬੁਢੀ ਦਿਖੀ ਹੈ। ਜਾਓ, ਉਹਨਾਂ ਦੀ ਖ਼ਬਰ ਤਾਂ ਲਓ ਘਰ ਜਾ ਕੇ।

ਦੋਵੇਂ ਨੌਕਰ ਭੇਜੇ ਤੇ ਬੁਢੀ ਦੇ ਘਰ ਆਏ। ਬੂਹਾ ਅੰਦਰੋਂ ਬੰਦ ਸੀ। ਬਾਰੀ ਦਾ ਇਕ ਫੱਟਾ ਖੁਲ੍ਹਾ ਸੀ। ਉਹਨਾਂ ਨੇ ਬਾਰੀ ਵਿਚੋਂ ਅੰਦਰ ਝਾਕਿਆ ਤਾਂ ਵੇਖਿਆ, ਬੁਢੀ ਤੇ ਬੁਢਾ ਆਪੋ ਆਪਣੇ ਮੰਜਿਆਂ ਉਤੇ ਮਸੂਮ ਪਏ ਹਨ। ਉਹਨਾਂ ਨੇ ਵਾਜਾਂ ਮਾਰੀਆਂ। ਪਰ

ਕੋਈ ਨਾ ਬੋਲਿਆ। ਭੁਖ ਦੇ ਮਾਰੇ ਅਖਾਂ ਉਹਨਾਂ ਦੀਆਂ ਉਂਜ ਨਾ ਸੀ ਖ਼ੁਲਦੀਆਂ ਉਹਨਾਂ ਨੇ ਸਮਝਿਆ ਕਿ ਦੋਵੇਂ ਮਰ ਗਏ ਹਨ ਤੇ ਉਹਨਾਂ ਨੇ ਜਾ ਕੇ ਸਰਦਾਰ ਨੂੰ ਖਬਰ ਕਰ ਦਿਤੀ।

ਸਰਦਾਰ ਨੇ ਆਖਿਆ ਕਿ ਬੂਹੇ ਦਾ ਚੂਲਾ ਪੁਟ ਕੇ ਉਹਨਾਂ ਨੂੰ ਅੰਦਰੋਂ ਕਢੋ ਤੇ ਦੋਵਾਂ ਦਾ ਮ੍ਰਿਤਕ-ਸੰਸਕਾਰ ਕਰ ਦਿਓ।

ਸਾਰੇ ਪਿੰਡ ਵਿਚ ਹਾਹ ਫਿਰ ਗਈ। ਲੋਕ ਉਹਨਾਂ ਦੇ ਦਰ ਅਗੇ ਇਕਠੇ ਹੋ ਗਏ। ਨੌਕਰਾਂ ਨੇ ਬੂਹਾ ਤੋੜਿਆਂ, ਦੋਵਾਂ ਨੂੰ ਅੰਦਰੋਂ ਕਢਿਆ। ਲੋੜੀਂਦਾ ਪ੍ਰਬੰਧ ਕੀਤਾ ਤੇ ਦੋਹਾਂ ਨੂੰ ਅਰਥੀਆ ਉਤੇ ਪਾ ਕੇ ਮੜ੍ਹੀਆਂ ਵਲ ਲੈ ਗਏ ਤੇ ਦੋਹਾਂ ਅਰਥੀਆਂ ਨੂੰ ਦੋ ਚਿਤਾਵਾਂ ਉਤੇ ਰਖ ਕੇ ਅਰਥੀਆਂ ਦੀਆਂ ਰੱਸੀਆਂ ਖੋਲ ਦਿਤੀਆਂ।

ਹਠੀ ਬੁਢੀ ਤੇ ਬੁਢਾ ਅਜੇ ਤਕ ਵੀ ਬੋਲ ਮੂੰਹੋ ਨਾ ਬੋਲੇ

ਲੋਕ ਦੂਰ, ਕਾਫੀ ਦੂਰ ਹਟੇ ਖੜੇ ਸਨ। ਦੋਨਾਂ ਨੌਕਰਾਂ ਨੇ ਚਿਤਾਵਾਂ ਨੂੰ ਅਗ ਦੇ ਦਿਤੀ।

ਜਦੋਂ ਸੇਕ ਲਗਿਆ ਤਾਂ ਬੁਢਾ ਤੇ ਬੁਢੀ ਭਬੂਕੇ ਵਾਂਗ ਅਬੜਵਾਹੇ ਉਠੇ ਤੇ ਇਕ ਦੂਜੇ ਨਾਲੋਂ ਵਧ ਵਧ ਕੇ ਬੋਲਣ ਲਗੇ, "ਮੈਂ ਦੋ ਖਾਊਂ—ਮੈਂ ਖਾਊਂ ਦੋ......।"

ਜਦੋਂ ਮੁਰਦਿਆਂ ਕੋਲੋਂ ਏਨੀ ਗਲ ਸੁਣੀ ਤਾਂ ਦੋਵੇਂ ਨੌਕਰ ਜੋ ਉਹਨਾਂ ਨੂੰ ਫੂਕਣ ਲਗੇ ਸਨ, ਡਰ ਤੇ ਹੋਲ ਦੇ ਮਾਰੇ ਨਠ ਲਏ ਕਿ ਅਸੀਂ ਖਾਧੇ ਭੂਤਾਂ ਨੇ। ਉਹਨਾਂ ਨੂੰ ਨਠਦਿਆਂ ਦੇਖ ਕੇ ਹੋਰ ਲੋਕ ਵੀ ਡਰਦੇ ਮਾਰੇ ਪਿੰਡ ਵਲ ਨਠਣ ਲਗੇ। ਅਗੇ ਅਗੇ ਲੋਕ ਤੇ ਸਰਦਾਰ ਦੇ ਦੋਵੇਂ ਨੌਕਰ ਭਜੇ ਜਾਂਦੇ ਸਨ ਤੇ ਪਿਛੇ ਬੁਢਾ ਤੇ ਬੁਢੀ। ਤੇ ਰੌਲਾ ਪੈ ਰਿਹਾ ਸੀ "ਮੈਂ ਦੋ ਖਾਊਂ— ਮੈਂ ਦੋ ਖਾਊਂ-ਮੈਂ ਖਾਊਂ ਦੋ—ਦੋ ਮੈਂ ਖਾਊਂ......।"

ਅਖੀਰ ਸਾਰੇ ਲੋਕ ਸਰਦਾਰ ਦੀ ਹਵੇਲੀ ਅਗੇ ਪੁਜ ਗਏ। ਨੌਕਰਾਂ ਨੇ ਸਾਰੀ ਵਿਥਿਆ ਸੁਣਾਈ। ਬੁਢਾ ਤੇ ਬੁਢੀ ਵੀ ਆ ਪੁਜੇ ਸਨ। ਲੋਕ ਉਹਨਾਂ ਨੂੰ ਦੇਖ ਦੇਖ ਭਰਮ ਨਾਲ ਕੰਬ ਰਹੇ ਸਨ ਤੇ

ਪਛਾਣ ਪਛਾਣ ਵੇਖ ਰਹੇ ਸਨ ਕਿ ਇਹ ਬੰਦੇ ਹਨ ਜਾਂ ਭੂਤ ਪਰੇਤ ।

ਨੌਕਰਾਂ ਤੋਂ ਮਗਰੋਂ ਬੁਢੇ ਤੇ ਬੁਢੀ ਨੇ ਵੀ ਸਾਰੀ ਕਹਾਣੀ ਸੁਣਾਈ । ਸਾਰੇ ਲੋਕ ਸੁਣ ਕੇ ਬੜੇ ਖੁਸ਼ ਤੇ ਹੈਰਾਨ ਹੋਏ। ਅੰਤ ਸਰਦਾਰ ਨੇ ਬੁਢੇ ਤੇ ਬੁਢੀ ਦੇ ਹਠ ਉਤੇ ਪ੍ਰਸੰਨ ਹੋ ਕੇ ਆਖਿਆ ਕਿ ਅਗੋਂ ਲਈ ਤੁਸੀਂ ਮੇਰੀ ਹਵੇਲੀ ਦੇ ਹੀ ਇਕ ਕਮਰੇ ਵਿਚ ਰਿਹਾ ਕਰੋਗੇ। ਤੁਹਾਨੂੰ ਮੰਗਣ ਦੀ ਬਿਲਕੁਲ ਲੋੜ ਨਹੀਂ । ਤੁਹਾਨੂੰ ਹਰ ਚੀਜ਼ ਮੈਂ ਦਿਆਂਗਾ । ਦੋਵੇਂ ਵੇਲੇ ਖਾਣੇ ਦੇ ਲਗੇ ਲਗਾਏ ਥਾਲ ਤੁਹਾਨੂੰ ਕਮਰੇ ਵਿਚ ਪਹੁੰਚ ਜਾਇਆ ਕਰਨਗੇ।

# ਬਹਾਨਾ

ਤੁਸੀਂ ਇਹ ਕਹਾਣੀ ਕਈ ਵਾਰ ਸੁਣੀ ਹੋਵੇਗੀ ਕਿ ਇਕ ਬਘਿਆੜ ਨਾਲੇ ਉਤੇ ਪਾਣੀ ਪੀ ਰਿਹਾ ਸੀ। ਉਸੇ ਨਾਲੇ ਉਤੇ ਇਕ ਲੇਲਾ ਵੀ ਆ ਕੇ ਬਘਿਆੜ ਦੇ ਨੀਵੇਂ ਪਾਸੇ, ਅਥਵਾ ਜਿਧਰ ਨੂੰ ਪਾਣੀ ਜਾ ਰਿਹਾ ਸੀ ਉਸ ਪਾਸੇ ਪਾਣੀ ਪੀਣ ਲਗ ਪਿਆ। ਬਘਿਆੜ ਦੇ ਮਨ ਵਿਚ ਆਈ ਕਿ ਲੇਲੇ ਨੂੰ ਮਾਰ ਕੇ ਖਾਣ ਲਈ ਉਸਦੇ ਨਾਲ ਕੋਈ ਝਗੜਾ ਛੇੜਨਾ ਚਾਹੀਦਾ ਹੈ। ਇਹ ਸੋਚ ਕੇ ਬਘਿਆੜ ਨੇ ਲੇਲੇ ਨੂੰ ਆਖਿਆ : "ਕਿਉਂ ਬਈ, ਤੈਨੂੰ ਦਿਖਦਾ ਨਹੀਂ ਕਿ ਮੈਂ ਪਾਣੀ ਪੀ ਰਿਹਾ ਹਾਂ, ਤੇ ਤੂੰ ਆ ਕੇ ਸਾਰਾ ਪਾਣੀ ਗੰਧਲਾ ਕਰ ਦਿਤਾ ਹੈ।" ਲੇਲ ਨੇ ਆਖਿਆ : "ਸਰਦਾਰ ਜੀ, ਪਾਣੀ ਤਾਂ ਤੁਹਾਡੇ ਵਲੋਂ ਮੇਰੇ ਵਲ ਆ ਰਿਹਾ ਹੈ, ਤੁਹਾਡਾ ਪਾਣੀ ਮੈਂ ਕਿਵੇਂ ਗੰਧਲਾ ਕਰ ਸਕਦਾ ਹਾਂ।"

ਗੱਲ ਸੱਚੀ। ਇਸ ਲਈ ਇਸ ਗੱਲ ਉਤੇ ਝਗੜਾ ਵਧ ਨਾ ਸਕਿਆ। ਕਿਉਂ ਕਿ ਬਘਿਆੜ ਕੋਲ ਕੋਈ ਦਲੀਲ ਨਹੀਂ ਸੀ। ਪਰ ਉਹਨੇ ਲੇਲੇ ਨੂੰ ਖਾਣਾ ਸੀ ਉਹਨੇ ਨਵਾਂ ਛੇੜ ਛੇੜਦਿਆਂ ਆਖਿਆ। "ਪੰਜ ਵਰ੍ਹੇ ਹੋਏ, ਤੇਰੇ ਪਿਓ ਨੇ ਮੈਨੂੰ ਗਾਹਲਾਂ ਕਢੀਆਂ ਸਨ।"

ਲੇਲੇ ਨੇ ਆਖਿਆ : "ਸਰਦਾਰ ਜੀ, ਮੈਨੂੰ ਇਸ ਗਲ ਦਾ ਕੀ ਪਤਾ, ਮੈ ਤਾਂ ਉਦੋਂ ਜੰਮਿਆਂ ਵੀ ਨਹੀਂ ਸੀ-ਇਸ ਵਿਚ ਮੇਰਾ ਕੀ ਕਸੂਰ ਹੈ ?"

ਬਘਿਆੜ ਨੇ ਕੁਦ ਕੇ ਆਖਿਆ : "ਮੈਂ ਕਸੂਰ ਕਸਾਰ ਨਹੀਂ ਜਾਣਦਾ ਤੇਰੇ ਬਾਪ ਨੇ ਮੈਨੂੰ ਗਾਹਲਾਂ ਕਢੀਆਂ ਸਨ, ਇਸ ਲਈ ਮੈਂ ਤੈਨੂੰ ਜੀਊਂਦਾ ਨਹੀਂ ਛੱਡ ਸਕਦਾ।' ਤੇ ਬਘਿਆੜ ਨੇ ਗਰੀਬ ਲੇਲੇ ਉਤੇ ਹਮਲਾ ਕਰਕੇ ਉਹਨੂੰ ਮਾਰ ਮੁਕਾਇਆ।

ਬਿਲਕੁਲ ਇਸੇ ਤਰ੍ਹਾਂ ਇਕ ਮੂਰਖ ਤੇ ਹੈਂਕੜੀ ਜੱਟ ਆਪਣੀ ਤੀਵੀਂ ਉਤੇ ਕਈ ਦਿਨਾਂ ਦਾ ਘੁਰਿਆ ਫਿਰਦਾ ਸੀ ਤੇ ਉਹਨੂੰ ਕੁੱਟਣਾ ਚਾਹੁੰਦਾ ਸੀ, ਪਰ ਉਹਨੂੰ ਕੋਈ ਬਹਾਨਾ ਨਾ ਸੀ ਲਭਦਾ।

ਇਕ ਦਿਨ ਜੱਟ ਨੇ ਕੀ ਕੀਤਾ, ਖੇਤ ਵਿਚ ਹਲ ਵਾਹੁਣ ਲਗਿਆਂ ਬਲਦਾਂ ਦੀ ਜੋੜੀ ਨੂੰ ਹਲ ਅਗੇ ਪੁਠਾ ਜੋੜ ਲਿਆ। ਉਸਦਾ ਮਤਲਬ ਸੀ ਕਿ ਰੋਟੀ ਲੈ ਕੇ ਆਈ ਜੱਟੀ ਨੇ ਮੈਨੂੰ ਇਸ ਗਲੋਂ ਟੋਕਣਾ ਹੈ ਤੇ ਉਹਨੂੰ ਮਾਰਨ ਲਈ ਮੈਨੂੰ ਮੌਕਾ ਮਿਲ ਜਾਵੇਗਾ

ਜੱਟੀ ਖੇਤ ਵਿਚ ਰੋਟੀ ਲੈ ਕੇ ਆਈ ਦੇਖਿਆ ਤਾਂ ਬਲਦਾਂ ਦੀ ਜੋੜੀ ਹਲ ਅਗੇ ਪੁਠੀ ਜੁੜੀ ਹੋਈ ਹੈ ਤੇ ਉਹਦੇ ਘਰ ਵਾਲਾ ਬਲਦਾਂ ਨੂੰ ਪਰੈਣੀਆਂ ਮਾਰ ਮਾਰ ਕੇ ਸੂਤ ਰਿਹਾ ਹੈ। ਪਰ ਬਲਦ ਹਲ ਨਹੀਂ ਖਿਚਦੇ। ਅਸਲ ਵਿਚ ਇਸ ਤਰ੍ਹਾਂ ਉਹਨਾਂ ਤੋਂ ਹਲ ਖਿਚਿਆ ਹੀ ਨਹੀਂ ਜਾ ਸਕਦਾ।

ਜੱਟੀ ਨੇ ਸੋਚਿਆ, ਜ਼ਰੂਰ ਇਸ ਵਿਚ ਕੋਈ ਚਾਲ ਹੈ। ਉਹ ਨੇ ਮੌਕਾ ਵਿਚਾਰ ਲਿਆ ਤੇ ਜੱਟ ਨੂੰ ਸੁਣਾਂਦਿਆਂ ਬਲਦਾਂ ਨੂੰ ਆਖਿਆ : "ਗਊ ਦੇ ਜਾਇਓ, ਜਿਵੇਂ ਮਾਲਕ ਆਖੇ ਉਵੇਂ ਕਰਦੇ ਚਲੋ-ਜਿਥੇ ਜੋੜੇ, ਉਥੇ ਜੁੜ ਜਾਓ-ਮਾਲਕ ਦਾ ਹੁਕਮ ਮੰਨੋ।'

ਜੱਟ ਨੇ ਸੋਚਿਆ : "ਲੈ ਬਈ, ਜੱਟੀ ਹੁਣ ਵੀ ਹਥ ਹੇਠ ਨਾ ਆਈ। ਬੜੀ ਸਿਆਣੀ ਦੇਖੀ, ਵਖਤ ਵਿਚਾਰ ਗਈ। ਤੇ ਉਹ ਨੇ ਕਿਸੇ ਹੋਰ ਮੌਕੇ ਉਤੇ ਗਲ ਛਡ ਕੇ ਜੋੜੀ ਨੂੰ ਠੀਕ ਤਰ੍ਹਾਂ ਜੋੜ ਕੇ ਖੇਤ ਵਾਹ ਲਿਆ।

ਰਾਤ ਨੂੰ ਘਰ ਆਇਆ। ਰੋਟੀ ਟੁਕ ਖਾਧਾ। ਤੇ ਕੋਠੇ ਉਤੇ ਸੌਣ ਲਈ ਚਲਾ ਗਿਆ। ਜਟ ਮੰਜੇ ਉਤੇ ਲੇਟ ਗਿਆ ਤੇ ਦੂਜੇ ਮੰਜੇ ਉਤੇ ਜਟੀ।

ਅਸਮਾਣ ਵਲ ਦੇਖਦੇ ਦੇਖਦਿਆਂ ਜੱਟ ਦੀ ਨਜ਼ਰ ਉਸ ਦੁਧੀਆ ਰਾਹ ਵਲ ਚਲੀ ਗਈ ਜਿਥੇ ਅਨੇਕਾਂ ਨਿਕੇ ਮੋਟੇ ਤਾਰਿਆਂ ਦੀ ਲੋਅ ਸੰਘਣੀ ਹੋਈ ਹੋਂਦੀ ਹੈ। ਤੇ ਜਿਸ ਨੂੰ ਸਾਡੇ ਆਮ ਲੋਕ ਜਟਕੀ ਬੋਲੀ ਵਿਚ "ਛੜਿਆਂ ਦਾ ਰਾਹ ਆਖਦੇ ਹਨ।

ਜੱਟ ਨੇ ਅਸਮਾਨ ਵਲ ਸੈਨਤ ਕਰਦਿਆਂ ਜੱਟੀ ਨੂੰ ਪੁਛਿਆ "ਔਹ ਕੀ ਹੈ?"

ਜੱਟੀ ਨੇ ਆਖਿਆ: "ਉਹ ਸਿੰਘ ਜੀ, ਛੜਿਆਂ ਦਾ ਰਾਹ ਹੈ।"

ਜੱਟ ਨੇ ਆਖਿਆ: "ਛੜਿਆਂ ਦੇ ਰਾਹ ਦੇ ਕੀ ਅਰਥ ਹਨ? ਇਹ ਕਾਹਦੇ ਲਈ ਹੈ?"

ਜੱਟੀ ਨੇ ਆਖਿਆ: ਇਸ ਰਾਹ ਤੋਂ ਕਹਿੰਦੇ ਹਨ, ਛੜੇ ਪਾਣੀ ਦੀਆਂ ਬਾਲਟੀਆਂ ਲੈ ਕੇ ਲੰਘਦੇ ਹਨ।"

ਏਨੀ ਗੱਲ ਆਖਣ ਦੀ ਦੇਰ ਸੀ ਕਿ ਜੱਟ ਨੇ ਕੁਦ ਕੇ ਜੱਟੀ ਨੂੰ ਗਲੋਂ ਫੜ ਲਿਆ ਤੇ ਦਗੜ ਦਗੜ ਮਾਰਨਾ ਸ਼ੁਰੂ ਕਰ ਦਿਤਾ "ਕੁਤੀਏ, ਹਰਾਮਜ਼ਾਦੀਏ ਛੜਿਆਂ ਦੇ ਰਾਹ ਹੇਠ ਮੇਰਾ ਹੀ ਮੰਜਾ ਡਾਹੁਣਾ ਸੀ? ਜਿਥੋਂ ਉਹ ਪਾਣੀ ਲੈ ਕੇ ਲੰਘਣ-ਜੇ ਮੇਰੇ ਉਤੇ ਪਾਣੀ ਡੁਲ੍ਹ ਗਿਆ ਫੇਰ?......। ਗੱਲ ਕੀ ਮਾਰ ਮਾਰ ਕੇ ਜਟ ਨੇ ਜਟੀ ਦੇ ਪਾਸੇ ਸੇਕ ਦਿਤੇ।

ਸੱਚ ਕਹਿੰਦੇ ਹਨ: "ਜਾਬਰ ਤੇ ਗੁੰਡਿਆਂ ਨੂੰ ਦਲੀਲ ਜਾਂ ਸੱਚ ਦੀ ਲੋੜ ਨਹੀਂ ਉਹ ਤਾਂ ਹਰ ਵੇਲੇ ਛੇੜ ਛੇੜਨ ਦਾ ਤੇ ਮਾਰ ਕੁਟਾਈ ਕਰਨ ਤੇ ਅੱਗ ਲਾਉਣ ਦਾ ਬਹਾਨਾ ਭਾਸਦੇ ਹਨ।

# ਦੁਧ ਦਾ ਦੁਧ, ਪਾਣੀ ਦਾ ਪਾਣੀ

ਇਕ ਜੱਟ ਨੂੰ ਕਿਸੇ ਨੇ ਪੁੱਠੀ ਮੱਤ ਦੇ ਦਿਤੀ ਕਿ ਇਸ ਦੁਨੀਆ ਵਿਚ ਬੇ-ਈਮਾਨੀ ਕੀਤੇ ਬਿਨਾਂ ਗੁਜ਼ਾਰਾ ਨਹੀਂ ਹੁੰਦਾ। ਦਸਾਂ ਨਹੁੰਆਂ ਦੀ ਕਿਰਤ ਕਰਕੇ ਹੱਕ ਦੀ ਰੋਟੀ ਖਾਣ ਵਾਲਾ ਤੇ ਸੱਚ ਉਤੇ ਖੜ੍ਹਨ ਵਾਲਾ ਸਦਾ ਭੁਖਾ ਮਰਦਾ ਹੈ। ਉਹ ਦੇ ਬੁਰੇ ਹਾਲ ਹੀ ਰਹਿੰਦੇ ਹਨ।

ਜੱਟ ਨੇ ਖੇਤੀ ਪੱਤੀ ਤੇ ਕਿਰਤ ਮਜ਼ੂਰੀ ਦਾ ਕਿਤਾ ਛਡ ਕੇ ਬੇ-ਈਮਾਨੀ ਕਰਨ ਉਤੇ ਹੀ ਲੱਕ ਬੰਨ੍ਹ ਲਿਆ। ਉਹ ਇਕ ਗਰੀਬ ਆਦਮੀ ਸੀ ਜੋ ਆਪਣੀ ਚੰਗੀ ਹਾਲਤ ਚਾਹੁੰਦਾ ਸੀ। ਉਹ ਨੇ ਸਮਝਿਆ, ਸ਼ਾਇਦ ਬੇ-ਈਮਾਨੀ ਕਰਨ ਨਾਲ ਹੀ ਹਾਲਤ ਸੁਧਰ ਜਾਵੇਗੀ।

ਉਹ ਨੇ ਮੂੰਗ-ਫਲੀ ਦੇ ਘੀ ਨਾਲ ਇਕ ਕਨਸਤਰ ਭਰ ਲਿਆ ਤੇ ਉਤੇ ਦੋ ਤਿੰਨ ਸੇਰ ਵਧਿਆ ਦੇਸੀ ਘਿਓ ਪਾ ਲਿਆ। ਮੂੰਗ-ਫਲੀ ਦੇ ਘਿਓ ਦਾ ਭਾਓ ਦੋ ਰੁਪਏ ਸੇਰ ਤੇ ਦੇਸੀ ਘਿਓ ਦਾ ਛੇ ਤੇ ਸੱਤ ਰੁਪਏ ਸੇਰ। ਜੇ ਧੋਖੇ ਨਾਲ ਕਿਤੇ ਸਾਰਾ ਘਿਓ ਵਿਕ ਸਕੇ ਤਾਂ ਬਾਰ੍ਹਾਂ ਤੇਰਾਂ ਸੇਰ ਘਟੀਆ ਘਿਓ ਚਾਰ, ਪੰਜ ਸੇਰ ਪ੍ਰਤੀ ਦੇ ਹਿਸਾਬ ਪੰਜਾਹ ਸੱਠ ਰੁਪਏ ਨਫੇ ਦੇ, ਦੇ ਜਾਂਦਾ ਹੈ ਸੋ ਜੱਟ ਘਿਓ ਦਾ ਪੀਪਾ ਮੋਢੇ ਉਤੇ ਰਖਕੇ ਵੇਚਣ ਲਈ ਬਾਹਰ ਕਿਸੇ ਹੋਰ ਪਿੰਡ ਨੂੰ ਤੁਰ ਪਿਆ।

ਰਾਹ ਵਿਚ ਉਹ ਨੂੰ ਇਕ ਆਦਮੀ ਮਿਲਿਆ। ਜੱਟ ਨੇ ਉਸ

ਆਦਮੀ ਨੂੰ ਪੁਛਿਆ ਕਿ ਉਹ ਕੌਣ ਹੈ। ਉਹ ਨੇ ਉੱਤਰ ਦਿਤਾ ਕਿ ਉਹ ਸੁਨਿਆਰ ਹੈ। ਗੱਲਾਂ ਹੋਣ ਲਗੀਆਂ। ਗੱਲਾਂ ਚੋਂ ਗੱਲ ਤੁਰ ਪਈ ਕਿ ਜੱਟ ਦੇ ਪੀਪੇ ਵਿਚ ਵਿਕਾਊ ਘੀ ਹੈ, ਸੁਨਿਆਰ ਨੇ ਆਖਿਆ ਕਿ ਉਹ ਘਿਓ ਦਾ ਗਾਹਕ ਹੋ ਸਕਦਾ ਪਰ ਉਹ ਦੇ ਕੋਲ ਮੁਲ ਦੇਣ ਲਈ ਨਕਦ ਰੁਪਏ ਨਹੀਂ, ਸਿਓਨੇ ਦਾ ਗਹਿਣਾ ਹੈ। ਜੱਟ ਨੂੰ ਇਸ ਵਿਚ ਕਦੋਂ ਨਾਂਹ ਹੋ ਸਕਦੀ ਸੀ। ਉਹ ਨੇ ਘਿਓ ਦੇ ਦਿਤਾ ਤੇ ਉਹ ਦੇ ਵਟੇ ਸਿਓਨੇ ਦੇ ਗਹਿਣੇ ਲੈ ਲਏ।

ਜੱਟ ਤੇ ਸੁਨਿਆਰ,ਦੋਵੇਂ ਆਪੋ ਆਪਣੇ ਪਿੰਡਾਂ ਨੂੰ ਮੁੜ ਪਏ ਦੋਵੇਂ ਸੌਦਾ ਮਾਰ ਕੇ ਲੈ ਆਉਣ ਲਈ ਵਿਚੋਂ ਖੁਸ਼ ਸਨ। ਪਰ ਘਰ ਜਾ ਕੇ ਸੁਨਿਆਰ ਨੇ ਜਦੋਂ ਘਿਓ ਵੇਖਿਆ ਤਾਂ ਉਹਨੂੰ ਪਛਤਾਵਾ ਹੋਣ ਲਗਾ। ਏਧਰ ਜੱਟ ਦੀ ਵੀ ਸਾਰੀ ਖੁਸ਼ੀ ਉਡ ਗਈ। ਗਹਿਣ ਪਿਤਲ ਦਾ ਸੀ ਤੇ ਉਤੇ ਝੂਠਾ ਮੁਲੰਮਾ ਫਿਰਿਆ ਹੋਇਆ ਸੀ।

ਜੱਟ ਨੇ ਸੋਚਿਆ ਕਿ ਘਿਓ ਵਾਲਾ ਕੰਮ ਠੀਕ ਨਹੀਂ— ਕਈ ਵੇਲਣ ਵੇਲਣੇ ਪੈਂਦੇ ਹਨ ਹਰ ਕੋਈ ਪਰਖ ਪਰਖ ਕੇ ਲੈਂਦਾ ਹੈ। ਫੇਰ ਘਿਓ ਘਰ ਵਿਚੋਂ ਛੇਤੀ ਵਰਤੀ ਜਾਣ ਵਾਲੀ ਚੀਜ਼ ਨਹੀਂ। ਕੋਈ ਨਾ ਕੋਈ, ਕਦੇ ਨੁਕਸ ਕਢ ਮਾਰਦਾ ਹੈ, ਜਿਸ ਕਰ ਕੇ ਕੋਈ ਪੈਸੇ ਦਬ ਲੈਂਦਾ ਹੈ, ਕੋਈ ਉਲਾਂਭਾ ਦੇਂਦਾ ਰਹਿੰਦਾ ਹੈ। ਇਹ ਸੋਚ ਕੇ ਉਹ ਨੇ ਘਿਓ ਵੇਚਣ ਦੀ ਥਾਂ ਦੁਧ ਵੇਚਣ ਦਾ ਕੰਮ ਸ਼ੁਰੂ ਕਰ ਲਿਆ।

ਦੁਧ ਵੇਚਣ ਦਾ ਕੰਮ ਸ਼ੁਰੂ ਕਰਨ ਦਾ ਭਾਵ ਇਹ ਨਹੀਂ ਸੀ ਕਿ ਉਹਨੇ ਬੇ-ਈਮਾਨੀ ਕਰਨੀ ਛਡਣ ਦਾ ਫੈਸਲਾ ਵੀ ਕਰ ਲਿਆ ਸੀ। ਸਗੋਂ ਉਹ ਦਾ ਮਤਲਬ ਸੀ, ਦੁਧ ਰੋਜ਼ ਵਰਤਿਆ ਜਾਂਦਾ ਹੈ। ਇਸ ਲਈ ਇਸ ਵਿਚ ਕੀਤੀ ਬੇ-ਈਮਾਨੀ ਨਿਤ ਖੁਲ ਜਾਂਦੀ ਹੈ।

ਰੋਜ ਟੀਨ ਵਿਚ ਦੁਧ ਲੈ ਕੇ ਉਹ ਸ਼ਹਿਰ ਜਾਂਦਾ ਤੇ ਉਥੇ ਕਈ ਘਰਾਂ ਵਿਚ ਗੜਵੀ ਗੜਵੀ ਵੇਚ ਆਉਂਦਾ। ਪੈਸੇ ਉਹ ਨਿਤ

ਨਕਦ ਲੈਂਦਾ, ਪਰ ਘਰ ਨਿਤ ਨਹੀਂ ਸੀ ਲੈ ਕੇ ਆਉਂਦਾ, ਤਾਂ ਜੋ
ਨਾਲੋ ਨਾਲ ਖਰਚ ਨਾ ਹੋ ਜਾਣ। ਸਗੋਂ ਸ਼ਹਿਰ ਹੀ ਆਪਣੇ ਇਕ
ਜਾਣਕਾਰ ਮਹਾਜਨ ਕੋਲ ਰਖ ਆਉਂਦਾ, ਤਾਂ ਜੋ ਮਹੀਨੇ ਮਗਰੋਂ
ਇਕਠੀ ਰਕਮ ਘਰ ਆਵੇ।

ਸਵੇਰੇ ਮੂੰਹ ਹਨੇਰੇ ਹੀ ਉਹ ਦੁਧ ਲੈ ਕੇ ਘਰੋਂ ਸ਼ਹਿਰ ਵਲ
ਤੁਰਦਾ। ਰਾਹ ਵਿਚ ਇਕ ਸੰਘਣੀ ਰਖ ਸੀ, ਜਿਥੋਂ ਸੁਹਣੇ ਸਾਫ
ਪਾਣੀ ਦਾ ਇਕ ਪਹਾੜੀ ਨਾਲਾ ਵਗਦਾ ਸੀ। ਨਾਲੇ ਦੇ ਕੋਲ ਹੀ
ਇਕ ਵਡਾ ਸਾਰਾ ਪਿਪਲ ਦਾ ਬਿਰਛ ਸੀ।

ਜੱਟ ਰੋਜ਼ ਉਸ ਪਿਪਲ ਕੋਲ ਦੁਧ ਦਾ ਟੀਨ ਰਖਦਾ, ਤੇ
ਨਾਲੇ ਵਿਚੋਂ ਦੁਧ ਵਿਚ ਪਾਣੀ ਪਾ ਲੈਂਦਾ ਤੇ ਸ਼ਹਿਰ ਜਾਕੇ ਵੇਚਦਾ
ਰਹਿੰਦਾ। ਸ਼ਹਿਰ ਦਾ ਡਾਕਟਰ ਵੀ ਉਹਨੂੰ ਕੁਝ ਨ ਸੀ ਕਹਿੰਦਾ।
ਕਿਉਂਕਿ ਓਹ ਰਿਸ਼ਵਤ ਵਜੋਂ ਦੁਧ ਦੀ ਇਕ ਗੜਵੀ ਉਹਦੇ ਘਰ
ਵੀ ਦੇ ਆਉਂਦਾ ਸੀ।

ਰੋਜ਼ ਉਹ ਇਸੇ ਤਰ੍ਹਾਂ ਕਰਦਾ ਰਿਹਾ। ਇਸੇ ਤਰ੍ਹਾਂ ਮਹੀਨਾ
ਪੂਰਾ ਹੋ ਗਿਆ।

ਪੂਰੇ ਸੌ ਰੁਪਏ ਉਹ ਦੇ ਮਹਾਜਨ ਕੋਲ ਜਮ੍ਹਾਂ ਹੋ ਗਏ ਸਨ।
ਚਾਂਦੀ ਦੇ ਸੌ ਰੁਪਏ ਉਹਨੇ ਮਹਾਜਨ ਕੋਲੋਂ ਲਏ ਤੇ ਪਿੰਡ ਲਿਆ-
ਉਣ ਲਈ ਉਹਨਾਂ ਨੂੰ ਕਪੜੇ ਦੀ ਬਾਂਸਲੀ ਵਿਚ ਪਾ ਲਿਆ ਤੇ
ਲੱਕ ਨਾਲ ਬਾਂਸਲੀ ਬੰਨ੍ਹ ਕੇ ਪਿੰਡ ਨੂੰ ਤੁਰ ਪਿਆ।

ਰਾਹ ਵਿਚ ਜਦੋਂ ਨਾਲੇ ਦੇ ਕੰਢੇ ਪਿੱਪਲ ਹੇਠ ਆਇਆ ਤਾਂ
ਗੂਹੜੀ, ਠੰਢੀ ਛਾਂ ਵਿਚ ਘੜੀ ਦੋ ਘੜੀ ਲੇਟ ਲੈਣ ਲਈ ਉਹਦਾ
ਦਿਲ ਕੀਤਾ। ਸੌ ਰੁਪਏ ਕੋਲ ਹੋਣ ਦੀ ਖੁਸ਼ੀ ਤੇ ਬੇ-ਫਿਕਰੀ, ਉਹ
ਪਿੱਪਲ ਦੀ ਛਾਂ ਵਿਚ ਲੇਟਿਆ ਹੀ ਸੀ ਕਿ ਉਹਦੀ ਅੱਖ ਲਗ ਗਈ।
ਬਾਂਸਲੀ ਉਹਨੇ ਲੱਕ ਨਾਲੋਂ ਖੋਲ੍ਹ ਕੇ ਸਰ੍ਹਾਣੇ ਰਖ ਲਈ ਸੀ।

ਇਸ ਰੱਖ ਵਿਚ ਕੁਝ ਬਾਂਦਰ ਵੀ ਰਹਿੰਦੇ ਹੁੰਦੇ ਸਨ। ਅਤੇ

ਬਾਂਦਰਾਂ ਦਾ ਸਰਦਾਰ ਬਾਂਦਰ ਖਾਸ ਇਸ ਪਿੱਪਲ ਉਤੇ ਹੀ ਰਿਹਾ ਕਰਦਾ ਸੀ। ਉਹ ਰੋਜ਼ ਪਿੱਪਲ ਉਤੋਂ ਜੱਟ ਨੂੰ ਦੁਧ ਵਿਚ ਪਾਣੀ ਪਾਉਂਦਿਆਂ ਵੇਖਦਾ ਹੁੰਦਾ ਸੀ। ਚੰਗੀ ਤਰ੍ਹਾਂ ਉਹ ਜਟ ਨੂੰ ਪਛਾਣਦਾ ਸੀ।

ਜਿਸ ਵੇਲੇ ਜੱਟ ਘੂਕ ਸੌਂ ਗਿਆ ਤਾਂ ਬਾਂਦਰ ਪੋਲੇ ਪੋਲੇ ਪੈਰੀਂ ਪਿੱਪਲ ਉਤੋਂ ਉਤਰਿਆ ਤੇ ਜੱਟ ਦੇ ਸਰ੍ਹਾਣਿਉਂ ਬਾਂਸਲੀ ਚੁਕ ਲਈ। ਵਿੜਕ ਨਾਲ ਜੱਟ ਨੂੰ ਜਾਗ ਆ ਗਈ। ਵੇਖਿਆ ਤਾਂ ਬਾਂਦਰ ਬਾਂਸਲੀ ਲੈ ਕੇ ਪਿੱਪਲ ਉਤੇ ਪੁਜ ਚੁਕਾ ਸੀ।

ਜਟ ਬਹੁਤ ਘਬਰਾਇਆ। ਉਹਦੇ ਮਹੀਨੇ ਭਰ ਦੀ ਬੁਰਾ ਭਲਾ ਕਰ ਕੇ ਕੀਤੀ ਕਮਾਈ ਉਹਦੇ ਕੋਲੋਂ ਖੁਸ ਗਈ। ਜੱਟ ਨੇ ਥਲਿਓਂ ਕਈ ਤਰ੍ਹਾਂ ਦੀਆਂ ਸੈਨਤਾਂ ਕਰ ਕੇ ਬਹੁਤ ਕੋਸ਼ਸ਼ ਕੀਤੀ, ਪਰ ਬਾਂਦਰ ਬਾਂਸਲੀ ਨਾ ਸੁਟੇ ਤੇ ਸਗੋਂ ਉਹਨੂੰ ਦੰਦੀਆਂ ਕਢ ਕੇ ਘੁਰਕੀਆਂ ਦੇਵੇ।

ਜੱਟ ਨ ਬਹੁਤ ਤਰਲੇ ਲਏ। ਅਖੀਰ ਬਾਂਦਰ ਨੇ ਬਾਂਸਲ ਦਾ ਮੂੰਹ ਖੋਲ੍ਹਿਆ। ਜੱਟ ਸਮਝਿਆ ਕਿ ਬਾਂਦਰ ਦੀ ਜ਼ਾਤ ਹੈ, ਸਿਧੀ ਤਰ੍ਹਾਂ ਨਹੀਂ, ਸ਼ਾਇਦ ਕਿਸੇ ਇਲਤ ਨਾਲ ਹੀ ਬਾਂਸਲੀ ਸੁਟੇ। ਪਰ ਬਾਂਦਰ ਨੇ ਜੋ ਕੁਝ ਕੀਤਾ ਉਹ ਇਨਸਾਫ ਦੀ ਤਕੜੀ ਉਤੇ ਸ਼ਾਇਦ ਬਿਲਕੁਲ ਪੂਰਾ ਸੀ।

ਬਾਂਦਰ ਨੇ ਬਾਂਸਲੀ ਵਿਚੋਂ ਇਕ ਰੁਪਿਆ ਕਢਿਆ ਤੇ ਜੱਟ ਵਲ ਸੁਟ ਦਿਤਾ। ਦੂਜਾ ਕਢਿਆ, ਉਹ ਨਾਲੇ ਵਿਚ ਵਗਾਹ ਮਾਰਿਆ। ਇਸੇ ਤਰ੍ਹਾਂ ਇਕ ਰੁਪਿਆ ਜੱਟ ਵਲ ਤੇ ਇਕ ਪਾਣੀ ਵਿਚ ਸੁਟਦਿਆਂ ਉਹਨੇ ਬਾਂਸਲੀ ਖਾਲੀ ਕਰ ਦਿਤੀ। ਪੰਜਾਹ ਰੁਪੈ ਜਟ ਦੇ ਪੱਲੇ ਰਹੇ ਸਨ ਤੇ ਪੰਜਾਹ ਵਗਦੇ ਪਾਣੀ ਦੀ ਭੇਟ।

ਹੁਣ ਜਟ ਨੂੰ ਸਮਝ ਪਈ ਕਿ ਹਕ ਦੀ ਕਮਾਈ ਹੀ ਪੱਲੇ ਰਹਿੰਦੀ ਹੈ। ਅਖੀਰ ਦੁਧ ਦਾ ਦੁਧ ਤੇ ਪਾਣੀ ਦਾ ਪਾਣੀ ਬਰਾਬਰ ਹੋ ਕੇ ਰਹਿੰਦਾ ਹੈ।

# ਇਕ ਚਲਾਕ ਬੁਢਾ

ਇਕ ਵਾਰ ਦੀ ਗੱਲ ਹੈ, ਇਕ ਪਿੰਡ ਵਿਚ ਇਕ ਬੁਢੀ ਤੇ ਇਕ ਬੁਢਾ ਰਹਿੰਦੇ ਸਨ। ਉਹਨਾਂ ਦੇ ਪੁਤ ਧੀ ਕੁਝ ਨਹੀਂ ਸੀ। ਸੋ ਉਹਨਾਂ ਨੇ ਆਪਣੇ ਮਨ ਪ੍ਰਚਾਵੇ ਲਈ ਇਕ ਮੁਰਗੀ ਪਾਲ ਲਈ, ਜਿਸ ਤੋਂ ਥੋੜੇ ਚਿਰ ਮਗਰੋਂ ਬਹੁਤ ਸਾਰੇ ਚੂਚੇ ਹੋ ਗਏ।

ਚੂਚਿਆਂ ਨੂੰ ਦੇਖ ਕੇ ਬੁਢੇ ਜੀ ਕੀਤਾ ਜਾਣੋ ਉਹ ਚੂਚਿਆਂ ਨੂੰ ਖਾਵੇ। ਪਰ ਬੁਢੀ ਬਹੁਤ ਕਰੜ ਸੁਭਾ ਦੀ ਸੀ, ਉਹ ਨੇ ਬੁਢੇ ਨੂੰ ਕੋਈ ਚੂਚਾ ਖਾਣ ਦੀ ਆਗਿਆ ਨਾ ਦਿਤੀ। ਇਕ ਦਿਨ ਬੁਢੇ ਨੇ ਚਲਾਕੀ ਕਰਦਿਆਂ ਬੁਢੀ ਨੂੰ ਆਖਿਆ, "ਆਪਾਂ ਇਕ ਉਲੂ ਫੜੀਏ......"

ਬੁਢੀ ਨੇ ਪੁਛਿਆ, "ਕਿਥੇ ਐ ਉਲੂ ? ਤੂੰ ਦੇਖਿਆ ਕਿਤੇ ?'

ਬੁਢੇ ਨੇ ਆਖਿਆ, "ਮੈਂ ਦੇਖਿਆ ਉਲੂ, ਚਰਾਂਦ ਵਿਚ ਪੁਰਾਣੇ ਪਿਪਲ ਦੇ ਮੋਟੇ ਤਣੇ ਦੀ ਖੋਹ ਵਿਚ—ਜੇ ਅਸੀਂ ਉਹ ਨੂੰ ਕੁਝ ਖਾਣ ਨੂੰ ਦੇਈਏ ਤਾਂ ਉਹ ਸਾਡੇ ਨਾਲ ਭਿਜ ਜਾਵੇਗਾ।"

"ਅਸੀਂ ਉਹਨੂੰ ਜ਼ਰੂਰ ਕੁਝ ਖੁਆਵਾਂਗੇ ਬੁਢੀ ਨੇ ਕਿਹਾ।

ਬੁਢੇ ਨੇ ਆਖਿਆ, 'ਚੰਗਾ ਹੋਵੇ, ਜੇ ਅਸੀਂ ਉਹ ਨੂੰ ਇਕ ਚੂਚਾ ਹੀ ਭੁੰਨ ਕੇ ਖੁਆਈਏ।'

ਬੁਢੀ ਮੰਨ ਗਈ ਤੇ ਉਹ ਸੌਂ ਗਏ। ਜਦੋਂ ਸਵੇਰੇ ਉਠੇ ਤਾਂ

ਬੁਢੇ ਨੇ ਇਕ ਚੂਚਾ ਫੜਿਆ, ਉਹ ਨੂੰ ਮਾਰ ਕੇ ਖੰਭ ਖੁੰਭ ਸਾਫ ਕੀਤੇ ਤੇ ਬੁਢੀ ਨੂੰ ਫੜਾਉਂਦਿਆਂ ਆਖਿਆ, "ਇਹ ਨੂੰ ਸੁਆਰ ਕੇ ਘਿਓ ਵਿਚ ਭੁੰਨ ਲੈ ਤੇ ਚਰਾਂਦ ਵਿਚ ਬੁਢੇ ਪਿਪਲ ਕੋਲ ਲੈ ਜਾਵੀਂ ਤੇ ਮੋਟੇ ਤਣੇ ਦੀ ਖੋਹ ਵਿਚ ਰਖ ਆਵੀਂ ਤੇ ਮੈਂ ਖੇਤ ਵਿਚ ਜਾ ਕੇ ਹਲ ਵਾਹੁੰਦਾ ਹਾਂ।'

ਇਹ ਆਖ ਕੇ ਬੁਢਾ ਚਰਾਂਦ ਵਿਚ ਗਿਆ ਤੇ ਪਿਪਲ ਦੀ ਖੋਹ ਵਿਚ ਵੜ ਕੇ ਤਣੇ ਵਿਚ ਲੁਕ ਬੈਠਾ।

ਜਦੋਂ ਬੁਢੀ ਨੇ ਚੂਚੇ ਨੂੰ ਚੰਗੀ ਤਰ੍ਹਾਂ ਤਲ ਲਿਆ ਤਾਂ ਉਹ ਪਿਪਲ ਕੋਲ ਗਈ ਤਾਂ ਓਹਨੂੰ ਖੋਹ ਵਿਚ ਰਖਦੇ ਹੋਈ ਬੋਲੀ ਲੈ ਵੇ ਉਲੂਆ ਮੈਂ ਤੇਰੇ ਲਈ ਮਾਸ ਪਕਾ ਕੇ ਲਿਆਈ ਆਂ।' ਤੇ ਬੁਢੀ ਮਾਸ ਰਖ ਕੇ ਚਲੀ ਗਈ।

ਬੁਢੇ ਨੇ ਭੁਨਿਆ ਹੋਇਆ ਚੂਚਾ ਚੁਕਿਆ ਮੌਜ ਨਾਲ ਖਾਧਾ ਖਾ ਪੀ ਕੇ ਬੁਲਾਂ ਉਤੇ ਜੀਭ ਫੇਰੀ ਖੋਹ ਵਿਚੋਂ ਨਿਕਲਿਆ ਤੇ ਹਲ ਵਾਹੁਣ ਲਈ ਖੇਤ ਨੂੰ ਚਲਿਆ ਗਿਆ। ਜਦੋਂ ਘਰ ਆਇਆ ਤਾਂ ਬੁਢੀ ਨੂੰ ਆਖਿਆ "ਭਗਵਾਨੇ, ਨਿਤ ਇਕ ਚੂਚਾ ਭੁੰਨ ਕੇ ਰਖ ਆਇਆ ਕਰ ਖੋਹ ਵਿਚ ਉਲੂ ਵਾਸਤੇ, ਪਰ ਵੇਖੀਂ, ਖੋਹ ਦੇ ਅੰਦਰ ਬਿਲਕੁਲ ਨਾ ਝਾਕੀਂ ਕਦੇ ਵੀ।'

ਸੋ ਇਕ ਚੂਚਾ ਰੋਜ਼ ਉਲੂ ਵਾਸਤੇ ਜਾਂਦਾ ਤੇ ਇਸ ਤਰ੍ਹਾਂ ਇਕ ਇਕ ਕਰਕੇ ਓੜਕ ਸਾਰੇ ਚੂਚੇ ਮੁਕ ਗਏ। ਪਰ ਜਦੋਂ ਬੁਢੀ ਆਖਰੀ ਚੂਚਾ ਭੁੰਨ ਕੇ ਖੋਹ ਵਿਚ ਰਖਣ ਗਈ ਤਾਂ ਉਹ ਨੇ ਗੁਸੇ ਨਾਲ ਆਖਿਆ, "ਲੈ ਵੇ ਉਲੂਆ, ਝੁਲਸ ਲੈ ਇਹ।" ਤੇ ਨਾਲ ਹੀ ਉਹ ਨੇ ਖੋਹ ਦੇ ਅੰਦਰ ਝਾਤੀ ਮਾਰ। ਜਦੋਂ ਉਹ ਨੇ ਵੇਖਿਆ ਖੋਹ ਦੇ ਅੰਦਰ ਤਾਂ ਬੁਢਾ ਬੈਠਾ ਹੈ ਤਾਂ ਉਹਨੂੰ ਬਹੁਤ ਗੁਸਾ ਚੜ੍ਹਿਆ ਕਿ ਬੁਢਾ ਉਹਦੇ ਨਾਲ ਚਲਾਕੀ ਕਰਦਾ ਰਿਹਾ ਹੈ। ਇਸ ਗਲ ਤੋਂ ਰੁਸਕੇ ਬੁਢੀ ਨੇ ਸਲਾਹ ਬਣਾਈ ਕਿ ਹੁਣ ਤੋਂ ਉਹ ਉਹਦੇ ਨਾਲ

ਨਹੀਂ ਰਹੇਗੀ। ਉਹ ਪੇਕੇ ਚਲੀ ਜਾਵੇਗੀ।

ਉਹ ਘਰ ਗਈ ਤੇ ਆਪਣੀਆਂ ਜ਼ਰੂਰੀ ਚੀਜ਼ਾਂ ਤੇ ਕਪੜੇ ਆਦਿ ਇਕ ਪਟਿਆਰੀ ਵਿਚ ਪਾਏ ਤੇ ਆਪਣੇ ਪੇਕੇ ਜਾਣ ਲਈ ਤਿਆਰ ਹੋ ਗਈ ਪਰ ਜਦੋਂ ਉਹ ਪਟਾਰੀ ਨੂੰ ਚੁਕ ਕੇ ਸਿਰ ਉਤੇ ਰਖਣ ਲਗੀ ਤਾਂ ਉਹ ਬਹੁਤ ਭਾਰੀ ਹੋਣ ਕਰਕੇ ਉਸ ਤੋਂ ਚੁਕੀ ਨਾ ਗਈ। ਇਸ ਲਈ ਉਹ ਮਦਦ ਵਾਸਤੇ ਕਿਸੇ ਗੁਆਂਢੀ ਨੂੰ ਬੁਲਾਉਣ ਚਲੀ ਗਈ।

ਮਗਰੋਂ ਬੁਢਾ ਘਰ ਆਇਆ ਤੇ ਵੇਖਿਆ ਕਿ ਪਟਾਰੀ ਬੁਢੀ ਦੇ ਕਪੜਿਆਂ ਤੇ ਉਹਦੀਆਂ ਦੂਜੀਆਂ ਚੀਜ਼ਾਂ ਨਾਲ ਭਰੀ ਪਈ ਹੈ। ਉਹ ਨੇ ਇਸ ਤੋਂ ਲਖਣ ਲਾ ਲਿਆ ਕਿ ਬੁਢੀ ਮੇਰੀ ਚਲਾਕੀ ਨੂੰ ਜਾਣ ਗਈ ਹੈ ਤੇ ਹੁਣ ਰੁਸ ਕੇ ਪੇਕੇ ਜਾਣ ਦੀ ਤਿਆਰੀ ਕਰੀ ਬੈਠੀ ਹੈ।

ਸੋ ਉਹ ਨੇ ਪਟਾਰੀ ਵਿਚੋਂ ਸਭੋ ਸਮਾਨ ਕੱਢ ਕੇ ਕਿਸ ਹੋਰ ਥਾਂ ਲੁਕਾ ਦਿਤਾ ਤੇ ਆਪ ਪਟਿਆਰੀ ਵਿਚ ਵੜ ਕੇ ਲੁਕ ਬੈਠਾ।

ਏਨੇ ਨੂੰ ਬੁਢੀ ਇਕ ਗੁਆਂਢੀ ਨੂੰ ਲੈ ਕੇ ਘਰ ਆਈ, ਰਲ ਕੇ ਉਹਨਾਂ ਨੇ ਬੋਝਲ ਪਟਾਰੀ ਚੁਕੀ ਤ ਬੁਢੀ ਆਪਣੇ ਸਿਰ ਉਤੇ ਰਖਾ ਕੇ ਆਪਣੇ ਪੇਕੇ ਪਿੰਡ ਨੂੰ ਤੁਰ ਪਈ।

ਜਦੋਂ ਉਹ ਆਪਣੇ ਪੇਕੇ ਪੁਜੀ ਤੇ ਪਟਿਆਰੀ ਖੋਲ੍ਹ ਕੇ ਤੱਕੀ ਤਾਂ ਉਹ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਗੁਟਰ ਗੁਟਰ ਪਟਿਆਰੀ ਵਿਚੋਂ ਬੁਢਾ ਝਾਕਦਾ ਸੀ। ਬੁਢੀ ਨੇ ਖਿਝ ਕੇ ਆਖਿਆ "ਤੂੰ ਬੜਾ ਭੈੜਾ ਬੁਢਾ ਇਂ।" ਪਰ ਉਹਨੇ ਫੇਰ ਮਨ ਮਾਰ ਕੇ ਆਖਿਆ : "ਓੜਕ ਤੂੰ ਮੇਰੇ ਘਰ ਵਾਲਾ ਇਂ--ਮੈਂ ਤੇਰੀਆਂ ਚਲਾਕੀਆਂ ਨਾ ਬੁਝ ਸਕੀ ਚੱਲ ਦੋਵੇਂ ਹੁਣ ਘਰ ਨੂੰ ਚੱਲੀਏ।" ਤੇ ਉਹ ਘਰ ਨੂੰ ਵਾਪਸ ਮੁੜ ਗਏ।

ਹੁਸ਼ਿਆਰ ਤੇ ਚਾਲਬਾਜ਼ ਬੰਦਿਆਂ ਨਾਲ ਜੇ ਵਾਹ ਪੈ ਜਾਵੇ ਤਾਂ ਜਿਵੇਂ ਵੀ ਹੋਵੇ, ਵਕਤ ਗੁਜ਼ਾਰ ਲੈਣਾ ਚਾਹੀਦਾ ਹੈ।

# ਪੰਜ ਅੰਨ੍ਹੇ

ਇਕ ਵਾਰ ਪੰਜ ਅੰਨ੍ਹੇ, ਹਾਥੀ ਦੇਖਣ ਗਏ। ਅਗੇ ਕਦੇ ਉਹਨਾਂ ਹਾਥੀ ਨਹੀਂ ਸੀ ਦੇਖਿਆ। ਉਹ ਜਮਾਂਦਰੂ ਅੰਨੇ ਸਨ। ਇਸ ਲਈ ਹਾਥੀ ਦੀ ਸ਼ਕਲ, ਬਨਾਵਟ ਤੇ ਆਕਾਰ ਆਦਿ ਦਾ ਉਹਨਾਂ ਨੂੰ ਕੋਈ ਪਤਾ ਨਹੀਂ ਸੀ।

ਇਕ ਅੰਨੇ ਨੇ ਜੋ ਅੰਨੇ-ਵਾਹ ਜਾ ਕੇ ਹਾਥੀ ਦੇ ਢਿਡ ਨੂੰ ਹਥ ਲਾਇਆ ਤਾਂ ਉਹ ਧੱਕਾ ਖਾ ਕੇ ਲਗ ਭਗ ਡਿਗਣ ਲਗਾ। ਉਹਨੂੰ ਜਾਪਿਆ ਜਿਵੇਂ ਉਹ ਕੰਧ ਨਾਲ ਟਕਰਾ ਗਿਆ ਹੈ। ਉਹਨੇ ਫੇਰ ਉਠ ਕੇ ਢਿਡ ਉਤੇ ਹਥ ਫੇਰਿਆ। ਹਾਥੀ ਬਿਲਕੁਲ ਇਕ ਕੰਧ ਵਾਂਗ ਖਲੋਤਾ ਸੀ।

ਦੂਜੇ ਅੰਨੇ ਦਾ ਹਥ ਹਾਥੀ ਦੀ ਸੁੰਡ ਨੂੰ ਲਗਾ। ਉਹਨੇ ਸੁਆਰ ਕੇ ਸੁੰਡ ਨੂੰ ਟੋਹਿਆ। ਹੇਠੋਂ ਉਤੇ ਤਕ ਅੰਦਾਜ਼ਾ ਕੀਤਾ ਤੇ ਉਹਨੂੰ ਜਾਪਿਆ ਜਿਵੇਂ ਹਾਥੀ ਚੰਗੀ ਮੋਟੀ ਸਰਾਲ ਵਰਗਾ ਹੁੰਦਾ ਹੈ।

ਤੀਜੇ ਅੰਨੇ ਨੇ ਕੁਦਰਤੀ ਹਾਥੀ ਦੀ ਟੰਗ ਨੂੰ ਟੋਹ ਲਿਆ। ਬਿਰਛ ਵਾਂਗ ਮੋਟੀ ਟੰਗ। ਉਹਨੇ ਖ਼ੂਬ ਹਥ ਫੇਰ ਫੇਰ ਦੇਖਿਆ। ਅਖੀਰ ਉਹਨੇ ਤਸਲੀ ਕਰ ਲਈ ਕਿ ਹਾਥੀ ਬਿਲਕੁਲ ਇਕ ਬ੍ਰਿਛ

ਵਰਗਾ ਹੁੰਦਾ ਹੈ ।

ਚੌਥਾ ਅੰਨਾ ਹਾਥੀ ਦੇ ਕੰਨ ਨੂੰ ਟੋਹ ਰਿਹਾ ਸੀ। ਥਲੂਕ ੨ ਕਰਦੇ ਕੰਨ, ਜਿਵੇਂ ਬਹੁਤ ਵਡੇ ਪਖੇ ਝੂਲਦੇ ਹੋਣ ਤੇ ਇਸ ਅੰਨੇ ਦਾ ਵਿਸ਼ਵਾਸ਼ ਬਣ ਗਿਆ ਕਿ ਸਮੂਚਾ ਹਾਥੀ ਇਕ ਪੱਖੇ ਵਰਗਾ ਹੁੰਦਾ ਹੈ।

ਪੰਜਵੇਂ ਅੰਨੇ ਦੇ ਹਥ ਵਿਚ ਪੂਛ ਸੀ। ਉਹਨੇ ਪੂਛ ਨੂੰ ਹੀ ਦੇਖਿਆ, ਪਰਖਿਆ, ਟੋਹਿਆ ਤੇ ਉਹਦੀ ਰਾਏ ਵਿਚ ਹਾਥੀ ਇਕ ਰੱਸੇ ਵਰਗਾ ਹੁੰਦਾ ਹੈ ।

ਆਪੋ ਆਪਣੇ ਢੰਗ, ਨੁਕਤੇ ਤੋਂ ਤੇ ਆਪੋ ਆਪਣੇ ੜ ਗ ਅਨੁਸਾਰ ਸਭ ਨੇ ਰਾਏ ਬਣਾ ਲਈ। ਜਦੋਂ ਘਰ ਗਏ ਤਾਂ ਇਕ ਦੂਜੇ ਤੋਂ ਪੁਛਣ ਲਗੇ ਕਿ ਹਾਥੀ ਕਿਹੋ ਜਿਹਾ ਹੁੰਦਾ ਹੈ ।

ਪਹਿਲੇ ਅੰਨੇ ਨੇ ਆਖਿਆ ਕਿ ਹਾਥੀ ਬਿਲਕੁਲ ਕੰਧ ਵਰਗਾ ਹੁੰਦਾ ਹੈ। ਇਸ ਉਤੇ ਦੂਜਾ ਬੋਲਿਆ :"ਬਿਲਕੁਲ ਗ਼ਲਤ, ਹਾਥੀ ਸਾਵਾਂ ਸਰਾਲ ਦੀ ਨਿਆਈਂ ਹੁੰਦਾ ਹੈ।"

ਤੀਜੇ ਨੇ ਝਟ ਆਖਿਆ : "ਤੂੰ ਬੜਾ ਸੱਚਾ ਏਂ, ਤੈਨੂੰ ਕੀ ਪਤਾ, ਹਾਥੀ ਤਾਂ ਬਿਲਕੁਲ ਬਿਰਛ ਵਰਗਾ ਸੀ।"

ਚੌਥੇ ਕੋਲੋਂ ਕਿਥੇ ਰਹਿ ਹੋਣਾ ਸੀ ? ਤਿੜਕ ਕੇ ਬੋਲਿਆ : "ਬਿਰਛ ਵਰਗਾ ਨਾ ਕੁਛ ਹੋਰ, ਹਾਥੀ ਤਾਂ ਪਖੇ ਵਰਗਾ ਹੁੰਦਾ ਹੈ- ਵਡੇ ਪੱਖੇ ਵਰਗਾ ।"

ਪੰਜਵੇਂ ਨੇ ਸਾਰਿਆਂ ਨੂੰ ਮੂਰਖ ਜਾਣ ਕੇ ਹਾਸੀ ਉਡਾਉਂ- ਦਿਆਂ ਕਿਹਾ : "ਤੁਸੀਂ ਸਭੇ ਇਕ ਵਾਢਿਓਂ ਝੂਠੇ-ਤੁਸੀਂ ਹਾਥੀ ਨੂੰ ਕੱਖ ਨਹੀਂ ਦੇਖਿਆ: ਹਾਥੀ ਤਾਂ ਮਸਾਂ ਇਕ ਰੱਸੇ ਵਰਗਾ ਹੁੰਦਾ ਹੈ।"

ਇਸ ਉਤੇ ਸਭ ਇਕ ਦੂਜੇ ਨਾਲ ਲੜਨ ਲਗੇ। ਤੂੰ ਤੂੰ, ਮੈਂ ਮੈਂ ਹੋਣ ਲਗੀ। ਇਕ ਦੂਜੇ ਨਾਲ ਡਾਂਗ ਸੋਟਾ ਹੋਣ ਨੂੰ ਤਿਆਰ ਹੋ ਗਏ। ਉਹ ਕਹੇ, ਮੈਂ ਸਚਾ ਹਾਂ। ਉਹ ਕਹੇ, ਮੈਂ ।

ਆਪੋ ਵਿਚ ਜੂਤ-ਪਤਾਣ ਹੁੰਦਿਆਂ ਦਾ ਰੌਲਾ ਰੱਪਾ ਸੁਣ ਕੇ

ਇਕ ਗੁਆਂਢੀ ਆਇਆ ਤੇ ਪੁੱਛਣ ਲਗਾ ਕਿ ਕੀ ਗਲ ਹੈ? ਕਿਸ ਗਲੋਂ ਏਨਾ ਝਗੜਾ ਵਧਾਇਆ ਹੈ ?

ਤਾਂ ਸਾਰਿਆਂ ਨੇ ਉਹਨੂੰ ਸਾਰੀ ਕਹਾਣੀ ਸੁਣਾਈ ਤੇ ਹਰ ਕਿਸੇ ਨੇ ਆਖਿਆ, ਮੈਂ ਕਹਿਨਾਂ ਹਾਥੀ ਇਹੋ ਜਿਹਾ ਹੈ ਤੇ ਉਹ ਕਹਿੰਦੇ ਹਾਥੀ ਇਸ ਤਰ੍ਹਾਂ ਹੈ। ਸਾਡਾ ਇਹੋ ਝਗੜਾ ਹੈ ਕਿ ਹਾਥੀ ਕਿਹੋ ਜਿਹਾ ਹੈ ?

ਇਹ ਗੱਲ ਸੁਣ ਕੇ ਗੁਆਂਢੀ ਨੇ ਹਸ ਕੇ ਆਖਿਆ: "ਭਾਈ ਤੁਸੀਂ ਸਾਰੇ ਹੀ ਸਚੇ ਓਂ, ਪਰ ਸਭੇ ਹੀ ਝੂਠੇ। ਕਿਉਂਕਿ ਤੁਹਾਡੇ ਵਿਚੋਂ ਹਰ ਕਿਸੇ ਨੇ ਹਾਥੀ ਨੂੰ ਜਿਸ ਤਰ੍ਹਾਂ ਦਾ ਦੇਖਿਆ ਹੈ, ਉਹ ਆਪਣੇ ਤਜਰਬੇ ਤੇ ਆਪਣੀ ਵਾਕਫੀਅਤ ਅਨੁਸਾਰ ਠੀਕ ਦਸਦਾ ਹੈ। ਪਰ ਹਾਥੀ ਸਾਰਾ ਉਸ ਤਰ੍ਹਾਂ ਦਾ ਨਹੀਂ ਹੁੰਦਾ। ਹਾਥੀ ਜਿਸ ਤਰ੍ਹਾਂ ਦਾ ਹੈ ਉਹ ਤੁਹਾਡੇ ਵਿਚੋਂ ਕੋਈ ਵੀ ਨਹੀਂ ਦਸ ਸਕਦਾ। ਕਿਉਂਕਿ ਤੁਹਾਡੇ ਕੋਲ ਅੱਖਾਂ ਨਹੀਂ ਸਨ ਤੇ ਤੁਹਾਡਾ ਹਰ ਕਿਸੇ ਦਾ ਤਜਰਬਾ ਸੀਮਤ ਰਿਹਾ ਹੈ। ਕਿਸੇ ਨੇ ਕੁਝ ਦੇਖਿਆ ਹੈ, ਕਿਸੇ ਨੇ ਕੁਝ।"

ਜਦ ਤੱਕ ਕਿਸੇ ਚੀਜ਼ ਨੂੰ ਅਸੀਂ ਪੂਰੀ ਤਰ੍ਹਾਂ ਨਾ ਦੇਖੀਏ, ਜਾਣੀਏ, ਉਦੋਂ ਤਕ ਅਸੀਂ ਸਹੀ ਰਾਇ ਨਹੀਂ ਬਣਾ ਸਕਦੇ। ਹਰ ਕੋਈ ਆਪਣੇ ਨੁਕਤੇ ਜਾਂ ਅਪਣੇ ਪੱਖ ਤੋਂ ਰਾਇ ਬਣਾਉਂਦਾ ਹੈ। ਸਹੀ ਰਾਇ ਉਹ ਹੁੰਦੀ ਹੈ ਜੋ ਪੂਰੀ ਜਾਂਚ ਪੜਤਾਲ ਨਾਲ ਹਰ ਪੱਖ ਤੋਂ ਬਿਆਨ ਕੀਤੀ ਜਾਵੇ।

# ਅੱਧੋ ਅੱਧ

ਪੁਰਾਣੇ ਸਮੇਂ ਦੀ ਗੱਲ ਹੈ। ਪੰਜਾਬ ਦੇ ਇਕ ਰਾਜੇ ਨੂੰ ਉਹ ਦੇ ਕੁਝ ਮਿੱਤਰ ਬੰਗਾਲ ਦੇਸ ਤੋਂ ਮਿਲਣ ਆਏ। ਪਾਹੁਣਿਆਂ ਦੀ ਖਾਤਰਦਾਰੀ ਉਂਜ ਤਾਂ ਅਪਣੇ ਵਿਤ ਅਨੁਸਾਰ ਹਰ ਕੋਈ ਕਰਦਾ ਹੈ, ਪਰ ਰਾਜਿਆਂ ਦੀਆਂ ਗੱਲਾਂ ਕੁਝ ਹੋਰ ਹੁੰਦੀਆਂ ਹਨ। ਉਹ ਪ੍ਰਾਹੁ-ਣਿਆਂ ਦਾ ਜਿਥੇ ਅਪਣੇ ਖਾਣ ਪੀਣ ਤੇ ਅਪਣੀ ਰਹਿਣੀ ਬਹਿਣੀ ਅਨੁਸਾਰ ਖਿਆਲ ਰਖਦੇ ਹਨ, ਉਥੇ ਬਹੁਤ ਕਰਕੇ ਉਹਨਾਂ ਦੇ ਅਪਣੇ ਸੁਭਾ ਲੋੜਾਂ ਅਨੁਸਾਰ ਧਿਆਨ ਰਖਣਾ ਵੀ ਆਪਣਾ ਜ਼ਰੂਰੀ ਫਰਜ਼ ਸਮਝਦੇ ਹਨ।

ਬੰਗਾਲ ਦੇਸ ਦੇ ਲੋਕ ਮੱਛੀ ਖਾਣ ਦੇ ਸ਼ੌਕੀਨ ਹੀ ਨਹੀਂ, ਸਗੋਂ ਆਦੀ ਹੁੰਦੇ ਹਨ। ਰਾਜੇ ਨੇ ਅਪਣੇ ਮਹਿਮਾਨਾਂ ਦੀ ਖਾਤਰ ਲਈ ਹੋਰ ਤਾਂ ਸਭੋ ਨਿਆਮਤਾਂ ਇਕੱਠੀਆਂ ਕਰ ਲਈਆਂ, ਪਰ ਕੁਦਰਤ ਦੀ ਗੱਲ ਮਛੀ ਦਾ ਕਿਤੋਂ ਪ੍ਰਬੰਧ ਨਾ ਬਣਿਆ। ਰਾਜੇ ਨੂੰ ਇਸ ਗੱਲ ਦੀ ਬੜੀ ਨਿਮੋਸ਼ੀ ਸੀ। ਇਸੇ ਬਾਰੇ ਉਹ ਦੀਵਾਨ-ਖਾਨੇ ਵਿਚ ਬੈਠਾ ਆਪਣੇ ਸਲਾਹਕਾਰਾਂ ਨਾਲ ਗੱਲਾਂ ਕਰ ਰਿਹਾ ਸੀ।

ਕਿਲੇ ਦੇ ਵਡੇ ਫਾਟਕ ਉਤੇ ਦਰਬਾਨ ਪਹਿਰਾ ਦੇ ਰਿਹਾ ਸੀ ਕਿ ਏਨੇ ਨੂੰ ਇਕ ਆਦਮੀ, ਥਾਲ ਵਿਚ ਇਕ ਸੁੰਦਰ ਮੱਛੀ ਲੈ ਕੇ

ਆਇਆ ਤੇ ਕਿਲੇ ਅੰਦਰ ਜਾਣ ਲਗਾ। ਦਰਬਾਨ ਨੇ ਆਦਮੀ ਨੂੰ ਟੋਕ ਕੇ ਆਖਿਆ : "ਤੂੰ ਕੌਣ ਐਂ ? ਤੇ ਕਿਥੇ ਚਲਿਆ ਇਂ ?'

ਆਦਮੀ ਨੇ ਆਖਿਆ : 'ਮੈਂ ਮਾਹੀਗੀਰ ਹਾਂ, ਰਾਜਾ ਜੀ ਵਾਸਤੇ ਮੱਛੀ ਲੈ ਕੇ ਆਇਆ ਹਾਂ।'

ਦਰਬਾਨ ਨੇ ਆਖਿਆ : 'ਨਠ ਜਾ ਐਥੋਂ-ਮੱਛੀ ਮੁਛੀ ਨਹੀਂ ਚਾਹੰਦੀ ਰਾਜਾ ਜੀ ਨੂੰ ਤੇਰੀ।'

ਮਾਹੀਗੀਰ ਨੇ ਮਿੰਨਤ ਕਰ ਕੇ ਆਖਿਆ : 'ਮੈਂ ਗਰੀਬ ਆਦਮੀ ਹਾਂ, ਮੱਛੀਆਂ ਵੇਚ ਕੇ ਮੁਸ਼ਕਲ ਨਾਲ ਗੁਜ਼ਾਰਾ ਕਰਦਾ ਹਾਂ ਦੋ ਦਿਨ ਤੋਂ ਘਰ ਰੋਟੀ ਨਹੀਂ ਪਕੀ। ਜੇ ਮੱਛੀ ਵਿਕੂਗੀ ਤਾਂ ਕਿਤੇ ਘਰ ਚੁਲ੍ਹਾ ਤਪ ਸਕੂਗਾ ਮੇਹਰਬਾਨੀ ਕਰਕੇ ਮੈਨੂੰ ਅੰਦਰ ਲੰਘ ਜਾਣ ਦਿਓ-ਮੈਨੂੰ ਆਸ ਹੈ, ਹਜ਼ੂਰ ਮਹਾਰਾਜ ਸਾਹਿਬ ਜ਼ਰੂਰ ਮੱਛੀ ਖਰੀਦ ਲੈਣਗੇ।' ਤੇ ਉਹ ਅੰਦਰ ਨੂੰ ਤੁਰਨ ਲਗਾ।

ਝਟ ਹੀ ਦਰਬਾਨ ਨੇ ਟੋਕ ਕੇ ਆਖਿਆ : 'ਓਇ ਗੱਲ ਸੁਣ ਮੈਂ ਤੈਨੂੰ ਕਹਿਣ ਲਗਿਆ ਸੀ ਕਿ ਜੋ ਕੁਝ ਤੈਨੂੰ ਅੰਦਰੋਂ ਮੱਛੀ ਦਾ ਮਿਲੇ, ਉਹ ਦੇ ਵਿਚੋਂ ਅੱਧ ਮੈਨੂੰ ਦੇਣਾ ਹੋਵੇਗਾ, ਤਾਂ ਅੰਦਰ ਜਾ ਸਕਦੇਂ ਤੂੰ।'

ਮਾਹੀਗੀਰ ਨੇ ਆਖਿਆ : "ਮੈਂ ਹਜ਼ੂਰ ਥੋਨੂੰ ਅੰਦਰੋਂ ਮੁੜ ਕੇ ਇਕ ਆਨਾ ਦੇ ਦਿਆਂਗਾ।'

ਦਰਬਾਨ ਨੇ ਕਿਹਾ : 'ਨਹੀਂ।'

'ਚੰਗਾ, ਦੋ ਆਨੇ ਸਹੀ' ਮਾਹੀਗੀਰ ਨੇ ਤਰਲਾ ਕੀਤਾ।

ਪਰ ਦਰਬਾਨ ਨੇ ਕੜਕ ਕੇ ਆਖਿਆ: 'ਬਿਲਕੁਲ ਨਹੀਂ ਜੇ ਅਧ ਦੇਣਾ ਹੈ ਤਾਂ ਲੰਘ ਜਾ, ਨਹੀਂ ਤਾਂ ਦੌੜ ਜਾ ਇਥੋਂ।'

ਵਿਚਾਰਾ ਮਾਹੀਗੀਰ ਅਧ ਦੇਣਾ ਹੀ ਮੰਨ ਗਿਆ ਤੇ ਅੰਦਰ ਚਲਾ ਗਿਆ। ।

ਚਪੜਾਸੀ ਨੇ ਦੀਵਾਨ-ਖਾਨੇ ਵਿਚ ਰਾਜੇ ਨੂੰ ਆ ਕੇ ਖਬਰ ਦਿਤੀ

ਕਿ ਹਜ਼ੂਰ ਨੂੰ ਇਕ ਆਦਮੀ ਮਿਲਣਾ ਚਹੁੰਦਾ ਹੈ। ਰਾਜੇ ਨੇ ਪੁਛਿਆ 'ਕੌਣ ਹੈ ?' ਤਾਂ ਚਪੜਾਸੀ ਨੇ ਦਸਿਆ ਕਿ ਕੋਈ ਮਾਹੀਗੀਰ ਹੈ ਤੇ ਆਪ ਲਈ ਮਛੀ ਲੈ ਕੇ ਆਇਆ ਹੈ। ਰਾਜਾ ਸੁਣ ਕੇ ਬਹੁਤ ਖੁਸ਼ ਹੋਇਆ ਤੇ ਆਖਿਆ, 'ਉਸ ਨੂੰ ਛੇਤੀ ਅੰਦਰ ਘਲ ਦਿਓ।

ਮਾਹੀਗੀਰ ਦੀਵਾਨ ਖਾਨੇ ਵਿਚ ਆਇਆ ਤੇ ਰਾਜੇ ਅਗੇ ਅਦਬ ਨਾਲ ਸਿਰ ਨਿਵਾਇਆ।'

ਰਾਜੇ ਨੇ ਆਖਿਆ 'ਵਾਹ ਬਈ ਵਾਹ, ਬੜੇ ਸੁਹਣੇ ਵੇਲੇ ਆਇਆਂ, ਕੀ ਮੁਲ ਹੈ ਮਛੀ ਦਾ।'

ਮਾਹੀਗੀਰ ਨੇ ਆਖਿਆ, 'ਹਜ਼ੂਰ ਇਕ ਪੈਸਾ ਵੀ ਨਾ-ਸਿਰਫ ਵੀਹ ਬੈਂਤਾਂ ਮੇਰੀ ਨੰਗੀ ਪਿਠ ਉਤੇ ਮਾਰ ਦਿਓ।'

ਰਾਜਾ ਇਹ ਉੱਤਰ ਸੁਣ ਬੜਾ ਹੈਰਾਨ ਹੋਇਆ ਤੇ ਆਪਣੇ ਸਲਾਹਕਾਰ ਨੂੰ ਕਹਿਣ ਲਗਾ, 'ਇਹ ਤਾਂ ਕੋਈ ਪਾਗਲ ਮਲੂਮ ਹੁੰਦਾ ਹੈ।'

ਰਾਜੇ ਨੇ ਫੇਰ ਆਖਿਆ, 'ਭਾਈ ਸਮਝ ਨਾਲ ਗਲ ਕਰ-ਕੀ ਮੂਲ ਦਈਏ ਬੈਂਤਾਂ ਵਾਲੀ ਤੂੰ ਕੀ ਗਲ ਕਰਦਾ ਇੰ-ਮਸੀਂ ਸਾਨੂੰ ਮਛੀ ਮਿਲੀ ਐ- ਤੂੰ ਸਾਡੀ ਲੋੜ ਪੂਰੀ ਕਰੇਂ, ਅਸੀਂ ਤੈਨੂੰ ਮਾਰੀਏ ? ਇਹ ਨਹੀਂ ਹੋ ਸਕਦਾ।'

ਪਰ ਮਾਹੀਗੀਰ ਨੇ ਫੇਰ ਉਸੇ ਤਰ੍ਹਾਂ ਆਖਿਆ ਕਿ ਹਜ਼ੂਰ ਮੈਂ ਠੀਕ ਹੀ ਕਹਿੰਦਾ ਹਾਂ। ਮੈਂ ਖੁਸ਼ ਹੋਵਾਂਗਾ ਜੇ ਤੁਸੀਂ ਇਸ ਮਛੀ ਨੂੰ ਖਰੀਦ ਲਓ ਤੇ ਮੁਲ ਵਜੋਂ ਵੀਹ ਬੈਂਤਾਂ ਮੇਰੀ ਨੰਗੀ ਪਿਠ ਉਤੇ ਮਾਰੋ।

ਰਾਜਾ ਹੁਣ ਕੀ ਕਰ ਸਕਦਾ ਸੀ। ਉਹ ਨੂੰ ਮਛੀ ਦੀ ਸਖਤ ਲੋੜ ਸੀ ਉਹਨੇ ਸੋਚਿਆ, ਜਿਵੇਂ ਇਹ ਰਾਜ਼ੀ ਹੈ, ਓਵੇਂ ਸਹੀ ਤੇ ਰਾਜੇ ਨੇ ਚਪੜਾਸੀ ਨੂੰ ਵਾਜ ਮਾਰੀ ਤੇ ਆਖਿਆ ਇਸ ਮਛੀ ਨੂੰ ਲੰਗਰ ਵਿਚ ਪੁਚਾ ਦੇਣਾ ਤੇ ਮਾਹੀਗੀਰ ਵਲ ਸੈਨਤ ਕਰਕੇ ਆਖਿਆ

ਕਿ ਇਸ ਆਦਮੀ ਦੀ ਪਿਠ ਉਤੇ ਵੀਹ ਬੈਂਤਾਂ ਪਰ ਬਹੁਤ ਹੌਲੀ ਹੌਲੀ ਲਾ ਦੇ।

ਚਪੜਾਸੀ ਉਹਦੀ ਕਮੀਜ਼ ਲੁਹਾ ਕੇ ਪਿਠ ਉਤੇ ਹੌਲੀ ਹੌਲੀ ਬੈਂਤਾਂ ਮਾਰਨ ਲਗਾ. 'ਇਕ, ਦੋ, ਤਿੰਨ......' ਤੇ ਜਦੋਂ ਲਗ ਚੁਕੀਆਂ ਤਾਂ ਮਾਹੀਗੀਰ ਨੇ ਆਖਿਆ, 'ਠਹਿਰ ਜਾਣਾਂ, ਮੇਰੇ ਨਾਲ ਮੇਰਾ ਇਕ ਹੋਰ ਸਾਂਝੀ ਵੀ ਹੈ, ਉਸ ਦਾ ਵੀ ਮਛੀ ਦੇ ਮੁਲ ਵਿਚ ਅੱਧਾ ਹਿੱਸਾ ਹੈ।'

ਰਾਜੇ ਨੇ ਹੈਰਾਨੀ ਤੇ ਮਖੌਲ ਨਾਲ ਹਸ ਕੇ ਆਖਿਆ, 'ਅਛਾ, ਤਾਂ ਇਸ ਦੁਨੀਆ ਵਿਚ ਤੇਰੇ ਵਰਗਾ ਇਕ ਹੋਰ ਮੂਰਖ ਵੀ ਹੈ ? ਬੁਲਾਓ ਉਸਨੂੰ ਵੀ ਕੌਣ ਹੈ।

ਮਾਹੀਗੀਰ ਨੇ ਆਖਿਆ, 'ਹਜ਼ੂਰ, ਉਹ ਆਪ ਦੇ ਕਿਲੇ ਅਗੇ ਪਹਿਰਾ ਦੇ ਰਿਹਾ ਆਪ ਦਾ ਦਰਬਾਨ ਹੈ। ਜਦੋਂ ਮੈਂ ਮਛੀ ਲੈ ਕੇ ਅੰਦਰ ਔਣ ਲਗਾ ਸਾਂ ਤਾਂ ਉਹ ਨੇ ਮੈਨੂੰ ਰੋਕਿਆ ਸੀ। ਓੜਕ ਇਸ ਗਲ ਉਤੇ ਰਾਜੀ ਹੋਇਆ ਕਿ ਜੋ ਕੁਝ ਮੈਨੂੰ ਮਛੀ ਦਾ ਮੁਲ ਮਿਲੇ ਉਸ ਵਿਚੋਂ ਅਧ ਉਹ ਲਏਗਾ।'

ਬਾਦਸ਼ਾਹ ਇਹ ਗੱਲ ਸੁਣ ਕੇ ਅਗ ਵਾਂਗ ਭਖ ਗਿਆ ਤੇ ਹੁਕਮ ਦਿਤਾ, 'ਦਰਬਾਨ ਨੂੰ ਪੇਸ਼ ਕਰੋ।'

ਝਟ ਚਪੜਾਸੀ ਦਰਬਾਨ ਨੂੰ ਫੜ ਲਿਆਇਆ। ਰਾਜੇ ਨੇ ਕੜਕੇ ਕੇ ਪੁਛਿਆ, 'ਕਿਉਂ ਓਇ, ਤੂੰ ਮਛੀ ਦੇ ਵਿਚੋਂ ਅਧ ਮੰਗਿਆ ਸੀ ?'

ਦਰਬਾਨ ਮੰਨ ਗਿਆ ਤੇ ਸ਼ਰਮ ਨਾਲ ਪਾਣੀ ਪਾਣੀ ਹੋ ਗਿਆ।

ਰਾਜੇ ਨੇ ਚਪੜਾਸੀ ਨੂੰ ਆਖਿਆ, 'ਤਾਂ ਫੇਰ ਦਸ ਬੈਂਤਾਂ ਇਸ ਦੀ ਪਿਠ ਨੰਗੀ ਕਰ ਕੇ ਮਾਰਦੇਹ ਪਰ ਵੇਖੀਂ ਜਿੰਨੇ ਜ਼ੋਰ ਨਾਲ ਮਾਰ ਸਕੇਂ, ਉਨੇ ਜ਼ੋਰ ਨਾਲ ਮਾਰੀਂ।'

ਚਪੜਾਸੀ ਨੇ ਦਰਬਾਨ ਦੀ ਕਮੀਜ਼ ਲੁਹਾ ਦਿਤੀ ਤੇ ਦਸ ਬੈਂਤਾਂ ਸਾਰੇ ਜ਼ੋਰ ਨਾਲ ਉਹਦੀ ਪਿਠ ਉਤੇ ਮਾਰ ਦਿਤੀਆਂ ।

ਰਾਜੇ ਨੇ ਹੁਕਮ ਦਿਤਾ ਕਿ ਸ਼ਾਹੀ ਖਜ਼ਾਨੇ ਵਿਚੋਂ ਪੰਜ ਸੋ ਮੁਹਰਾਂ ਇਕ ਸੋਨੇ ਦਾ ਹਾਰ ਇਨਾਮ ਵਜੋਂ ਦਿਤਾ ਜਾਵੇ ਤੇ ਦਰਬਾਨ ਹਰਾਮ ਖੋਰ ਨੂੰ ਨੌਕਰੀ ਤੋਂ ਹਟਾ ਕੇ ਰਿਸ਼ਵਤ ਦੇ ਦੋਸ਼ ਵਿਚ ਦੋ ਸਾਲ ਲਈ ਕੈਦ ਕੀਤਾ ਜਾਵੇ ।

ਆਮ ਆਦਮੀ ਨਾਲੋਂ ਜੇ ਸਰਕਾਰੀ ਆਦਮੀ ਨੂੰ ਰਿਸ਼ਵਤਾਂ ਲੈਣ, ਬੇ-ਕਨੂੰਨੀਆਂ ਕਰਨ ਤਾਂ ਉਹਨਾਂ ਨੂੰ ਜਿੰਨੀ ਸਜ਼ਾ ਮਿਲੇ ਥੋਹੜੀ ਹੈ। ਵਾੜ ਖੇਤ ਦੀ ਰਾਖੀ ਕਰੇ ਨਾ ਕਿ ਖੇਤ ਨੂੰ ਹੀ ਖਾਵੇ ।

# ਮੂਰਖ ਮਿਤਰ

ਇਕ ਸੇਠ ਅਪਣੇ ਸਹੁਰਿਆਂ ਨੂੰ ਚਲਿਆ। ਉਹਦੇ ਇਕ ਗੁਆਂਢੀ ਨੇ ਇਛਾ ਪ੍ਰਗਟ ਕੀਤੀ ਕਿ ਸਾਕ ਵਨੋਂ ਉਹ ਵੀ ਉਹਦੇ ਨਾਲ ਜਾ ਸਕਦਾ ਹੈ। ਇਕ ਤੇ ਦੋ ਗਿਆਰਾਂ ਹੋ ਜਾਂਦੇ ਹਨ। ਸੇਠ ਨੇ ਸੋਚਿਆ ਕਿ ਉਹਦਾ ਗੁਆਂਢੀ ਭਾਵੇਂ ਹੈ ਤਾਂ ਮੂਰਖ, ਪਰ ਏਨੀ ਹਮਦਰਦੀ ਕਰਦਾ ਹੈ ਤੇ ਨਾਲੇ ਹੁਣ ਉਹਨੇ ਮੂੰਹ ਪਾੜ ਕੇ ਆਖਿਆ ਹੈ, ਚਲੋ ਲੈ ਹੀ ਚਲਦੇ ਹਾਂ। ਦਿਲੋਂ ਨਾ ਚਾਹੁੰਦਿਆਂ ਵੀ ਸੇਠ ਉਹਨੂੰ ਅਪਣੇ ਨਾਲ ਲੈ ਤੁਰਿਆ।

ਜਿਸ ਸਟੇਸ਼ਨ ਉਤੇ ਉਹ ਜਾ ਕੇ ਉਤੱਰੇ, ਉਥੋਂ ਸੱਤ ਮੀਲ ਪੰਡਾ ਪੈਦਲ ਤੁਰਨ ਨੂੰ ਸੀ। ਸਮਾਂ ਓਹਨਾਂ ਕੋਲ ਬਹੁਤ ਹੀ ਘਟ ਸੀ। ਕਿਉਂਕਿ ਸੂਰਜ ਛੇਤੀ ਛੇਤੀ ਛਿਪਦਾ ਜਾ ਰਿਹਾ ਸੀ। ਥੋਹੜੀ ਕੁ ਦੂਰ ਉਹ ਚਲੇ।

ਏਨੇ ਨੂੰ ਆਥਣ ਹੋ ਗਈ ; ਹਨੇਰਾ ਕਾਫੀ ਛਾ ਗਿਆ। ਅਗੇ ਪੈਰ ਪੁਟਣ ਲਈ ਉਹਨਾਂ ਦਾ ਹੀਆ ਨਾ ਪਿਆ।

ਸੇਠ ਨੇ ਆਪਣੇ ਸਾਥੀ ਨੂੰ ਆਖਿਆ, "ਇਹ ਚੋਰਾਂ ਡਾਕੂਆਂ ਦਾ ਇਲਾਕਾ ਹੈ—ਚੋਰਾਂ ਰੌਲੀ ਏਧਰ ਬਹੁਤ ਰਹਿੰਦੀ ਹੈ-ਇਉਂ ਕਰੀਏ, ਆਪਾਂ ਅਗੇ ਜਾਣ ਦੀ ਥਾਂ ਰਾਤ ਇਥੇ ਰਾਹ ਵਿਚ ਹੀ ਕਿਤੇ ਕੱਟ ਲਈਏ।"

ਇਹ ਗਲ ਸੇਠ ਦੇ ਸਾਥੀ ਨੇ ਵੀ ਮੰਨ ਲਈ। ਸੇਠ ਰਾਹ ਤੋਂ ਥੋਹੜਾ ਜਿਹਾ ਹਟ ਕੇ ਇਕ ਘਾਹ ਦੇ ਢੇਰ ਉਹਲੇ ਸੌਂ ਗਿਆ ਤੇ

ਉਹ ਦਾ ਸਾਥੀ ਰਾਹ ਦੇ ਕੰਡੇ ਹੀ।

ਜਦੋਂ ਅਧੀ ਰਾਤ ਦਾ ਸਮਾਂ ਹੋਇਆ ਤਾਂ ਡਾਕੂਆਂ ਦੀ ਇਕ ਢਾਣੀ ਉਥੇ ਆਈ, ਤੇ ਰਾਹ ਵਿਚ ਪਏ ਆਦਮੀ ਨੂੰ ਦੇਖ ਕੇ ਡਾਕੂ ਕੋਲ ਆਏ ਤੇ ਉਹਨੂੰ ਪੈਰ ਨਾਲ ਠੁਡਾ ਮਾਰ ਕੇ ਆਖਿਆ, "ਕਿਹੜੇ ਓਇ ਤੂੰ ?"

ਸੇਠ ਦੇ ਸਾਥੀ ਨੇ ਘਾਬਰ ਕੇ ਉਠਦਿਆਂ ਆਖਿਆ, "ਮੈਂ, ਰਾਹੀ।"

ਡਾਕੂਆਂ ਨੇ ਆਖਿਆ, "ਜੋ ਕੁਝ ਤੇਰੇ ਕੋਲ ਹੈ ਰਖ ਦੇ ਐਥੇ।"

ਉਸ ਦੇ ਕੋਲ ਇਕ ਰੁਪਿਆ ਸੀ, ਸੋ ਉਹ ਨੇ ਜੇਬ ਚੋਂ ਕਢ ਕੇ ਉਹਨਾਂ ਨੂੰ ਦੇ ਵਿਤਾ।

ਉਸ ਕੋਲੋਂ ਰੁਪਿਆ ਲੈ ਕੇ ਡਾਕੂ ਖੋਟਾ ਖਰਾ ਪਰਖਣ ਲਗੇ। ਇਕ ਦੋ ਵਾਰ ਉਹਨਾਂ ਨੇ ਰੁਪਿਆ ਠਣਕਾਇਆ, ਪਰ ਉਹਨਾਂ ਨੂੰ ਅਜੇ ਤਕ ਰੁਪਏ ਦੇ ਖਰੇ ਖੋਟੇ ਹੋਣ ਦਾ ਯਕੀਨ ਨਾ ਆਇਆ। ਏਨੇ ਨੂੰ ਰਾਹੀ ਮੂਰਖ ਨੇ ਆਖਿਆ, "ਜੇ ਥੋਨੂੰ ਸ਼ਕ ਹੈ ਕਿ ਰੁਪਿਆ ਖਰਾ ਨਹੀਂ ਹੈ ਤਾਂ ਤੁਸੀਂ ਇਹ ਨੂੰ ਸੇਠ ਜੀ ਨੂੰ ਵਿਖਾ ਲਓ।"

"ਕਿਥੇ ਐ ਉਹ ?" ਡਾਕੂਆਂ ਦੇ ਸਰਦਾਰ ਨੇ ਕਾਹਲੀ ਨਾਲ ਪੁਛਿਆ।

ਉਹ ਨੇ ਆਖਿਆ, "ਉਹ, ਐਸ ਘਾਹ ਦੇ ਢੇਰ ਉਹਲੇ ਸੁਤਾ ਪਿਆ ਹੈ।"

ਡਾਕੂਆਂ ਦੇ ਸਰਦਾਰ ਨੇ ਆਪਣੇ ਇਕ ਆਦਮੀ ਨੂੰ ਭੇਜਿਆ ਤਾਂ ਜੋ ਸੇਠ ਦਾ ਪਤਾ ਕਰੇ। ਉਹ ਸੇਠ ਨੂੰ ਜਗਾ ਕੇ ਆਪਣੇ ਸਰਦਾਰ ਅਗੇ ਲੈ ਆਇਆ। ਡਾਕੂਆਂ ਨੇ ਸੇਠ ਦੀ ਤਲਾਸ਼ੀ ਲਈ, ਮਾਰ ਕੁਟ ਕੀਤੀ ਤੇ ਜੋ ਕੁਝ ਵੀ ਉਹਦੇ ਕੋਲ ਹੈ ਸੀ, ਲੈ ਕੇ ਤੁਰਦੇ ਬਣੇ।

ਸਚੀ ਗਲ ਹੈ, ਸਿਆਣੇ ਵੈਰੀ ਨਾਲੋਂ, ਮੂਰਖ ਮਿਤਰ ਕਿਤੇ ਵਧ ਖਤਰਨਾਕ ਹੁੰਦਾ ਹੈ।

# ਜੱਟ ਤੇ ਜੁਲਾਹੇ

ਇਹ ਕਹਾਣੀ ਸਾਡੇ ਵਡਾਰੂ ਸੁਣਾਇਆ ਕਰਦੇ ਸਨ :

ਖੰਨੇ ਦੇ ਨੇੜੇ ਤੇੜੇ ਦੇ ਪਿੰਡਾਂ ਦੇ ਕੁਝ ਜੁਲਾਹੇ ਸੂਤ ਆਦਿ ਲੈ ਕੇ ਆਪਣੇ ਕਾਰੋਬਾਰ ਦੇ ਸਬੰਧ ਵਿਚ ਪਠਾਨਾਂ ਦੀ ਬਸੀ ਜਾਇਆ ਕਰਦੇ ਸਨ। ਨਿਤ ਸਵੇਰੇ ਜਾਂਦੇ ਤੇ ਸੰਝ ਨੂੰ ਵਾਪਸ ਮੁੜ ਆਉਂਦੇ। ਬਸੀ ਕਿਉਂਕਿ ਚੜ੍ਹਦੇ ਪਾਸੇ ਸੀ, ਇਸ ਲਈ ਇਹ ਕੁਦਰਤੀ ਸੀ ਕਿ ਜਦੋਂ ਉਹ ਜਾਂਦੇ ਉਦੋਂ ਵੀ ਸੂਰਜ ਉਹਨਾਂ ਦੇ ਸਾਹਮਣੇ ਹੁੰਦਾ, ਜਦੋਂ ਉਹ ਸੰਝ ਨੂੰ ਆਉਂਦੇ, ਉਦੋਂ ਵੀ ਸਾਹਮਣਾ ਸੂਰਜ। ਖਾਸ ਕਰ ਗਰਮੀਆਂ ਦੇ ਦਿਨੀਂ, ਬਹੁਤ ਔਖਾ ਕਰਦਾ ਹੈ। ਜੁਲਾਹੇ ਵਿਚਾਰੇ ਏਸ ਗਲੋਂ ਬੜੇ ਤੰਗ ਸਨ, ਪਰ ਉਹਨਾਂ ਨੂੰ ਕੋਈ ਰਾਹ ਨਾ ਸੀ ਲਭਦਾ ਜਿਸ ਨਾਲ ਉਹ ਏਸ ਦੁਖੋਂ ਬਚ ਸਕਦੇ।

ਇਕ ਵਾਰ ਉਹਨਾਂ ਨੇ ਆਪਣੀ ਏਸ ਔਕੜ ਦਾ ਹਲ ਕਿਸੇ ਜੱਟ ਨੂੰ ਕਹਿ ਸੁਣਾਇਆ। ਜੱਟ ਦੇ ਬਾਰੇ ਇਹ ਆਮ ਪ੍ਰਸਿਧ ਹੈ ਕਿ ਇਹ ਜਿੰਨਾ ਬਾਹਰੋਂ ਬੁੱਧੂ ਜਾਪਦਾ ਹੈ, ਉਨਾ ਹੀ ਵਿਚੋਂ ਚਤਰ ਹੁੰਦਾ ਹੈ। ਇਸੇ ਲਈ ਤਾਂ ਆਖਿਆ ਕਰਦੇ ਹਨ ਕਿ ਜੱਟ ਮਚਲਾ ਖੁਦਾ ਨੂੰ ਲੈ ਗਏ ਚੋਰ। ਤੇ ਜੁਲਾਹਿਆਂ ਬਾਰੇ, ਪਤਾ ਨਹੀਂ ਸੱਚ ਹੈ ਕਿ, ਪਰ ਆਮ ਅਹਾਣੀਆ ਵਿਚ ਪ੍ਰਚਲਤ ਹੈ ਕਿ ਇਹ ਜਿੰਨਾ ਅਪਣੇ ਝੂਠ ਆਪ ਨੂੰ ਚਤਰ ਸਮਝਦੇ ਹਨ, ਉਨਾਂ ਹੀ ਅਸਲ ਵਿਚ ਬੁੱਧੂ ਹੁੰਦੇਹਨ।

ਜੁਲਾਹਿਆਂ ਦੀ ਵਿਥਿਆ ਸੁਣ ਕੇ ਜੱਟ ਨੇ ਉਪਰੋਂ ਹਮਦਰਦੀ ਨਾਲ ਆਖਿਆ : ਕੋਈ ਗਲ ਨਹੀਂ ਸੱਜਣੋ, ਤੁਸੀਂ ਫਿਕਰ ਨਾ ਕਰੋ। ਇਹ ਤਾਂ ਆਪਣੇ ਘਰ ਦੀ ਗਲ ਹੈ। ਕੋਈ ਨਾ ਕੋਈ ਰਾਹ ਕਢ ਹੀ ਲਵਾਂਗੇ। ਪਰ ਏਨੀ ਗੱਲ ਹੈ ਕਿ ਇਹੋ

ਜਿਹੀਆਂ ਕੁਦਰਤੀ ਐਕੜਾਂ ਅਗੇ ਅਪਣਾ ਮਨੁੱਖਾਂ ਦਾ ਵਸ
ਚਲਣਾ ਤਾਂ ਔਖਾ ਹੈ। ਕੁਦਰਤ ਦੀਆਂ ਕੀਤੀਆਂ ਨੂੰ ਕੁਦਰਤ
ਹੀ ਉਥੱਲ ਸਕਦੀ ਹੈ। ਤੁਸੀਂ ਜਾਣਦੇ ਹੀ ਓਂ ਕਿ ਮੈਂ ਕੁਦਰਤ
ਦੀ ਦੇਵੀ ਸਿਧ ਕੀਤੀ ਹੋਈ ਹੈ ਜਦੋਂ ਕਦੇ ਅਪਣੇ ਕਿਸੇ ਮਿੱਤਰ
ਪਿਆਰੇ ਨੂੰ ਕੋਈ ਭੀੜ ਬਣੇ, ਮੈਂ ਸਮਾਧੀ ਵਿਚ ਮਗ਼ਨ ਹੋ ਕੇ
ਦੇਵੀ ਨੂੰ ਧਿਆਉਂਦਾ ਹਾਂ ਜਦੋਂ ਤਪੱਸਿਆ ਪ੍ਰਵਾਨ ਹੁੰਦੀ ਹੈ ਤਾਂ
ਦੇਵੀ ਸਾਹਮਣੇ ਆ ਕੇ ਬਰ ਦੇਣ ਲਈ ਆਖਦੀ ਹੈ–ਉਦੋਂ ਆਪਾਂ
ਭਾਵੇਂ ਕੋਈ ਰਬ ਮੰਗ ਲਈਏ–ਥੋੜੇ ਵਾਲੀ ਤਾਂ ਗਲ ਹੀ ਮਮੂਲੀ
ਹੈ।''

ਜੱਟ ਦੀਆਂ ਗੱਲਾਂ ਸੁਣ ਕੇ ਜੁਲਾਹਿਆਂ ਨੂੰ ਯਕੀਨ ਆ
ਗਿਆ ਤੇ ਸਾਰੇ ਕਾਹਲੇ ਪੈ ਕੇ ਆਖਣ ਲਗੇ: ''ਫੇਰ ਤਾਂ ਚੌਧਰੀ
ਸਾਡਾ ਕੰਮ ਜ਼ਰੂਰ ਕਰ--ਹੈ ਤਾਂ ਤੈਨੂੰ ਖੇਚਲ--ਜੋ ਕਹੇਂ ਸੋ ਕਰਨ ਨੂੰ
ਤਿਆਰ ਹਾਂ।''

ਜੱਟ ਨੇ ਮਚਲਾ ਹੋ ਕੇ ਆਖਿਆ ''ਖੇਚਲ ਕਾਹਦੀ ਐ,
ਜਦੋਂ ਤੁਹਾਡਾ ਕੰਮ ਕਰਨਾ ਹੀ ਹੋਇਆ। ਠੀਕ ਏਨੀ ਗਲ ਜ਼ਰੂਰ
ਹੈ ਕਿ ਮੈਨੂੰ ਸੱਤ ਦਿਨ ਸਮਾਧੀ ਵਿਚ ਬੈਠਣਾ ਪਵੇਗਾ। ਕਿਉਂਕਿ
ਤੁਸੀਂ ਸੱਤ ਜਣੇ ਓ। ਦੂਜੇ, ਤੁਸੀਂ ਜਾਣਦੇ ਈ ਓ, ਦੇਵੀ ਹੈ ਕੁਝ
ਕਰੜੀ ਸ਼ਰਾਬ ਤੇ ਮਾਸ ਦੀ ਰੋਜ਼ ਭੇਟ ਲੈਂਦੀ ਹੈ। ਸੋ ਇਕ ਬੋਤਲ
ਸ਼ਰਾਬ ਤੇ ਸਵਾ ਸੇਰ ਮਾਸ ਰੋਜ਼ ਚਾਹੀਦਾ ਹੈ, ਸਮਾਧੀ ਵੇਲੇ। ਸੱਤ
ਦਿਨ ਮੈਨੂੰ ਭੋਰੇ ਵਿਚ ਰਹਿਣਾ ਪਵੇਗਾ। ਉਨੇ ਦਿਨ ਤੁਸੀਂ ਵਾਰੀ
ਵਾਰੀ ਮੇਰੇ ਖੇਤ ਵਿਚ ਕੰਮ ਕਰਨਾ''

ਜੁਲਾਹਿਆਂ ਨੇ ਆਖਿਆ: ''ਇਹ ਤਾਂ ਕੁਝ ਵੀ ਗੱਲ
ਨਹੀਂ'' ਹਰ ਇਕ ਨੇ ਇਕ ਬੋਤਲ ਸ਼ਰਾਬ, ਸਵਾ ਸੇਰ ਮਾਸ ਦੇਣ
ਤੇ ਇਕ ਇਕ ਦਿਹਾੜੀ ਜੱਟ ਦੇ ਖੇਤ ਵਿਚ ਕੰਮ ਕਰਨਾ ਮੰਨ
ਲਿਆ।

ਸੱਤ ਦਿਨ ਜੱਟ ਨੇ ਅਪਣੇ ਅੰਦਰ ਵੜ ਕੇ ਜੁਲਾਹਿਆਂ ਦੀ

ਲਿਆਂਦਾ ਮਾਸ ਖ਼ੂਬ ਭੁੰਨਣਾ ਤੇ ਮੌਜ ਨਾਲ ਹੌਲੀ ਹੌਲੀ ਸ਼ਰਾਬ ਦੀ ਬੋਤਲ ਪੀਂਦੇ ਰਹਿਣਾ। ਕੰਮ ਉਹ ਦਾ ਜੁਲਾਹੇ ਕਰਨ। ਜੱਟ ਨੂੰ ਐਸ਼ ਹੋ ਗਈ। ਇਹੋ ਜਿਹੇ ਗਾਹਕ ਤਾਂ ਨਿੱਤ ਟਕਰਨ।

ਅਖੀਰ ਸੱਤਾਂ ਦਿਨਾਂ ਮਗਰੋਂ ਸ਼ਰਾਬ ਤੇ ਮਾਸ ਨਾਲ ਪਲਿਆ ਜੱਟ ਜਦੋਂ ਬਾਹਰ ਆਇਆ ਤਾਂ ਚੰਗਾ ਤਕੜਾ ਤੇ ਰਾਜ਼ੀ ਹੋਇਆ ਜਾਪੇ। ਮੂੰਹ ਉਤੇ ਲਾਲੀਆਂ ਦਗਣ। ਜੁਲਾਹੇ ਸਮਝਣ ਦੇਵੀ ਦੀ ਸ਼ਕਤੀ ਦਾ ਤੇਜ ਹੈ।

ਜੱਟ ਨੇ ਜੁਲਾਹਿਆਂ ਨੂੰ ਆਲੇ ਦੁਆਲੇ ਬਿਠਾ, ਮਚਲਾ ਬਣ ਕੇ ਆਖਿਆ: "ਭਾਈ ਮਸੀਂ ਦੇਵੀ ਨੇ ਦਰਸ਼ਨ ਦਿਤੇ। ਪਰ ਏਨਾਂ ਚੰਗਾ, ਦਰਸ਼ਨ ਦੇ ਦਿਤੇ। ਤੁਹਾਡੀ ਸਾਰੀ ਵਿਥਿਆ ਮੈਂ ਦੇਵੀ ਨੂੰ ਸੁਣਾਈ। ਕੁਛ ਚਿਰ ਤਾਂ ਦੇਵੀ ਵੀ ਸੋਚੀਂ ਪਈ ਰਹੀ, ਆਖਰ ਸੂਰਜ ਨਾਲ ਮੁਕਾਬਲਾ ਸੀ। ਪਰ ਆਪਣੀ ਵੀ ਤਪਸਿਆ ਕਠਨ ਸੀ। ਓੜਕ ਮੈਂ ਦੇਵੀ ਨੂੰ ਆਖਿਆ ਕਿ ਕੁਝ ਨਾ ਕੁਝ ਬਚਨ ਤਾਂ ਜ਼ਰੂਰ ਦੇਣਾ ਪਵੇਗਾ, ਕੋਈ ਜਤਨ ਜ਼ਰੂਰ ਦਸ। ਵਿਚਾਰੇ ਆਪਣੇ ਆਦਮੀ ਹਨ। ਅਖੀਰ ਦੇਵੀ ਨੇ ਆਖਿਆ ਕਿ ਮੈਂ ਸਿਰਫ ਤੇਰੇ ਖੰਦੇ ਕਰ ਕੇ ਢੰਗ ਦਸਦੀ ਹਾਂ। ਨਹੀਂ ਤਾਂ ਮੈਂ ਸੂਰਜ ਨੂੰ ਨਰਾਜ਼ ਨਹੀਂ ਸੀ ਕਰਨਾ, ਜੋ ਸਾਰੇ ਜੱਗ ਨੂੰ ਪਾਲਦਾ ਹੈ। ਮੈਂ ਕਿਹਾ ਦਸੋ। ਤਾਂ ਦੇਵੀ ਨੇ ਆਖਿਆ ਕਿ ਉਹਨਾਂ ਨੂੰ ਕਹਿ ਦੇਈਂ, ਅਗੋਂ ਲਈ ਸਵੇਰ ਵੇਲੇ ਦੀ ਥਾਂ ਸੰਝ ਵੇਲੇ ਬਸੀ ਨੂੰ ਜਾਇਆ ਕਰਨ। ਰਾਤ ਉਥੇ ਕਟਣ, ਤੇ ਅਗਲੀ ਭਲਕ ਸਵੇਰ ਵੇਲੇ ਅਪਣੇ ਪਿੰਡ ਨੂੰ ਮੁੜ ਪਆ ਕਰਨ-ਸੂਰਜ ਸਦਾ ਪਿਠ ਪਿਛੇ ਰਿਹਾ ਕਰੇਗਾ।

ਅਗੋਂ ਲਈ ਜੁਲਾਹੇ ਉਵੇਂ ਕਰਨ ਲਗੇ। ਹੁਣ ਕਦੇ ਸੂਰਜ ਉਹਨਾਂ ਦੇ ਸਾਹਮਣੇ ਨਾ ਆਉਂਦਾ। ਜੱਟ ਹੀ ਉਹਨਾਂ ਲਈ ਰਬ ਬਣ ਗਿਆ ਸੀ।

ਦੁਨੀਆਂ ਵਿਚ ਸਧਾਰਨ ਹੋਣਾ ਵੀ ਗੁਨਾਹ ਹੈ। ਸਾਧਾਰਨ ਲੋਕ ਸਦਾ ਨੁਕਸਾਨ ਉਠਾਉਂਦੇ ਤੇ ਲੋਕਾਂ ਦੀਆਂ ਨਜ਼ਰਾਂ ਵਿਚ ਮੂਰਖ ਬਣੇ ਰਹਿੰਦੇ ਹਨ।

# ਪਸ਼ੂ ਵਿਚ ਮਨੁੱਖਤਾ

ਇਕ ਆਦਮੀ ਨੇ ਕੁੱਤਾ ਰਖਿਆ ਹੋਇਆ ਸੀ। ਬੜੇ
ਲਾਡਾਂ ਤੇ ਪਿਆਰਾਂ ਨਾਲ। ਧੀਆਂ ਪੁਤਰਾਂ ਵਾਂਗੂੰ, ਉਹ ਕੁੱਤੇ ਦੀ
ਪਾਲਣਾ ਕਰਦਾ। ਪਹਿਲਾਂ ਉਹਨੂੰ ਖੁਆ ਪਿਆ ਕੇ ਪਿਛੋਂ ਆਪ
ਰੋਟੀ ਪਾਣੀ ਆਦਿ ਖਾਂਦਾ। ਸਿਆਲ ਵਿਚ ਉਹਦੀ ਪਿੱਠ ਉਤੇ
ਰੂੰ ਦੀ ਗਰਮ ਕੰਧੋਲੀ ਬੰਨ੍ਹਦਾ ਤੇ ਗਰਮੀਆਂ ਵਿਚ ਕਈ ਕਈ
ਵਾਰ ਆਪ ਨੁਹਾਂਦਾ। ਗੱਲ ਕੀ, ਹਰ ਤਰ੍ਹਾਂ ਨਾਲ ਉਹਦੀ ਦੇਖ
ਭਾਲ ਕਰਦਾ।

ਕੁੱਤਾ ਵੀ ਅਪਣੇ ਮਾਲਕ ਨਾਲ ਏਨਾ ਧਿੱਜ ਗਿਆ ਕਿ
ਹਰ ਵੇਲੇ ਉਹਦੀ ਰਾਖੀ ਰਖਣੀ ਅਪਣਾ ਫਰਜ਼ ਸਮਝਦਾ। ਜਦੋਂ
ਉਹਦਾ ਮਾਲਕ ਘਰੋਂ ਬਾਹਰ ਜਾਂਦਾ ਤਾਂ ਕੁੱਤਾ ਉਹਦੇ ਪਿਛੇ ਪਿਛੇ
ਹੌਲੀ ਹੌਲੀ ਤੁਰਿਆ ਜਾਂਦਾ। ਪਿਆਰ ਨਾਲ ਪੂਛ ਹਿਲਾਉਂਦਾ।
ਕਦੇ ਉਹਦੀਆਂ ਟੰਗਾਂ ਵਿਚੋਂ ਲੰਘਦਾ। ਕਦੇ ਉਹਦੇ ਅੱਗੇ ਹੁੰਦਾ,
ਕਦੇ ਪਿਛੇ ਹੁੰਦਾ, ਕਦੇ ਸੱਜੇ ਹੁੰਦਾ ਤੇ ਕਦੇ ਖੱਬੇ। ਰਾਹ ਜਾਂਦਿਆਂ
ਉਹਦੇ ਆਲੇ ਦੁਆਲਿਓਂ ਘੁੰਮਦਾ ਰਹਿੰਦਾ। ਜੇ ਉਹਦੇ ਮਾਲਕ
ਨਾਲ ਕਦੇ ਕੋਈ ਉੱਚੀ ਬੋਲਦਾ ਤਾਂ ਝੱਟ ਕੁੱਤਾ ਅਗੋਂ ਭੌਂਕ ਕੇ
ਅਪਣੀ ਸਵਾਧਾਨੀ ਦੱਸਦਾ। ਰਾਤ ਨੂੰ ਸਾਰੀ ਸਾਰੀ ਰਾਤ ਜਾਗ ਕੇ
ਅਪਣੇ ਮਾਲਕ ਦੇ ਘਰ ਦੀ ਪਹਿਰਾ ਦੇਂਦਾ। ਉਹ ਦੀ ਜਾਨ ਤੇ
ਮਾਲ ਦਾ ਰਾਖੀ ਕਰਦਾ।

ਮਾਲਕ ਨੂੰ ਵੀ ਕੁੱਤੇ ਉਤੇ ਭਰੋਸਾ ਸੀ। ਉਹ ਦੇ ਸਹਾਰੇ ਉਹ ਘਰ ਨੂੰ ਛਡ ਕੇ ਬੇਫ਼ਿਕਰੀ ਨਾਲ ਸੁੱਤਾ ਰਹਿੰਦਾ ਜਾਂ ਕਈ ਕਈ ਦਿਨ ਘਰੋਂ ਬਾਹਰ ਵੀ ਕੱਟ ਲੈਂਦਾ।

ਇਕ ਵਾਰ ਕੀ ਹੋਇਆ, ਕਿ ਇਕ ਰਾਤ ਮਾਲਕ ਅਪਣੇ ਘਰ ਬੇ-ਫਿਕਰੀ ਨਾਲ ਘੂਕ ਸੁੱਤਾ ਸੀ। ਜਦੋਂ ਅੱਧੀ ਰਾਤ ਦਾ ਵੇਲਾ ਹੋਇਆ ਤਾਂ ਘਰ ਵਿਚ ਚੋਰ ਆ ਵੜੇ। ਚੋਰਾਂ ਨੂੰ ਦੇਖ ਕੇ ਕੁੱਤਾ ਭੌਂਕਿਆ। ਚੋਰਾਂ ਨੇ ਕੁੱਤੇ ਨੂੰ ਰੋਟੀਆਂ ਪਾਈਆਂ-ਰੋਟੀਆਂ ਖਾ ਕੇ ਕੁੱਤਾ ਫੇਰ ਭੌਂਕਿਣ ਲਗਾ। ਪਰ ਮਾਲਕ ਨੂੰ ਜਾਗ ਨਾ ਆਈ। ਕੁੱਤਾ ਫੇਰ ਭੌਂਕਿਆ—ਮਾਲਕ ਨੇ ਪਾਸਾ ਤੱਕ ਨਾ ਲਿਆ। ਚੋਰ ਕਮਰਿਆਂ ਅੰਦਰ ਵੜ ਗਏ। ਕੁੱਤੇ ਨੇ ਲਿਟਾਂ ਤੋੜਨੀਆਂ ਸ਼ੁਰੂ ਕਰ ਦਿੱਤੀਆਂ। ਟੌਂਕਰ ਟੌਂਕਰ ਕੇ ਉਹਦਾ ਮਗਜ਼ ਰਹਿ ਗਿਆ, ਪਰ ਮਾਲਕ ਦੀ ਅੱਖ ਨਾ ਖੁਲ੍ਹੀ। ਓੜਕ ਚੋਰ ਨਕਦੀ, ਗਹਿਣੇ ਤੇ ਕਪੜੇ ਆਦਿ ਜੋ ਹੱਥ ਲਗਾ, ਲੈ ਕੇ ਤੁਰ ਗਏ।

ਕੁੱਤਾ ਚੋਰਾਂ ਦੇ ਪਿਛੇ ਪਿਛੇ ਭੌਂਕਦਾ ਜਾਣ ਲੱਗਾ। ਚੋਰਾਂ ਨੇ ਕੁਤੇ ਨੂੰ ਛਛਕੇਰਿਆ। ਪਰ ਉਹ ਫੇਰ ਵੀ ਨਾ ਮੁੜਿਆ। ਅਖੀਰ ਚੋਰ ਦੂਰ ਨਿਕਲ ਗਏ ਤੇ ਕੁੱਤਾ ਕੁਝ ਫਰਕ ਨਾਲ ਉਰੇ ਰਹਿ ਕੇ ਉਹਨਾਂ ਦੀ ਵਿੜਕ ਰੱਖਣ ਲਗਾ।

ਚੋਰਾਂ ਨੇ ਜੋ ਵੀ ਸਮਾਨ ਚੁਰਾਇਆ ਸੀ, ਉਹ ਇਕ ਝਾੜ ਉਹਲੇ ਧਰਤੀ ਵਿਚ ਦੱਬ ਦਿਤਾ, ਤਾਂ ਜੋ ਕੁਝ ਦਿਨਾਂ ਮਗਰੋਂ ਚੋਰੀ ਦੀ ਹਵਾਈ ਦਬ ਜਾਣ ਉਤੇ ਮਾਲ ਵੰਡ ਲਿਆ ਜਾਵੇ।

ਜਿਥੇ ਚੋਰਾਂ ਨੇ ਮਾਲ ਦਬਿਆ ਸੀ, ਕੁੱਤੇ ਨੇ ਉਸ ਥਾਂ ਦੀ ਪਛਾਣ ਰਖੀ ਤੇ ਮੁੜ ਘਰ ਆ ਗਿਆ।

ਜਦੋਂ ਦਿਨ ਚੜ੍ਹਿਆ ਤਾਂ ਮਾਲਕ ਨੂੰ ਅਪਣੇ ਘਰ ਚੋਰੀ ਹੋਈ ਦਾ ਪਤਾ ਲਗਿਆ। ਉਹ ਚੋਰੀ ਦੇ ਅਫ਼ਸੋਸ ਵਿਚ ਸੀ। ਪਰ ਕੁੱਤਾ ਉਹਦੇ ਕੁੜਤੇ ਦਾ ਪੱਲਾ ਵਾਰ ਵਾਰ ਮੂੰਹ ਨਾਲ ਖਿਚਦਾ

ਸੀ । ਮਾਲਕ ਨੂੰ ਕੋਈ ਸਮਝ ਨਾ ਪਵੇ ਪਰ ਕੁੱਤਾ ਉਹਦਾ ਪੱਲਾ ਬਾਹਰ ਵਲ ਖਿੱਚਣ ਤੋਂ ਨਾ ਹਟੇ ।

ਅਖੀਰ ਜਦੋਂ ਕੁਤੇ ਨੇ ਮਾਲਕ ਨੂੰ ਬੈਠਣਾ ਔਖਾ ਕਰ ਦਿਤਾ ਤਾਂ ਉਹ ਨੇ ਸਣਝਿਆ ਕਿ ਜ਼ਰੂਰ ਕੋਈ ਆਸਾਧਾਰਣ ਗਲ ਹੈ, ਨਹੀਂ ਤਾਂ ਕੁੱਤਾ ਕਦੇ ਅੱਜ ਤਕ ਇਨਾ ਖਹਿੜੇ ਨਹੀਂ ਪਿਆ । ਉਹ ਉਠਿਆ ਤੇ ਜਿੱਧਰ ਨੂੰ ਕੁੱਤਾ ਖਿਚਦਾ ਸੀ, ਉਧਰ ਹੀ ਉਹ ਦੇ ਮਗਰ ਮਗਰ ਤੁਰ ਪਿਆ ।

ਤੁਰਦੇ ਤੁਰਦਿਆਂ ਕੱਤਾ ਉਸ ਨੂੰ, ਉਸ ਝਾੜੀ ਕੋਲ ਲੈ ਗਿਆ, ਜਿਥੇ ਚੋਰਾਂ ਨੇ ਮਾਲ ਦਬਿਆ ਸੀ । ਝਾੜੀ ਕੋਲ, ਮਾਲ ਵਾਲੀ ਥਾਂ ਉਤੇ ਖਲੋ ਕੇ, ਕੱਤਾ ਪਾਉਂਚੇ ਨਾਲ ਧਰਤੀ ਨੂੰ ਖੁਰਚਣ ਲਗਿਆ । ਮਾਲਕ ਨੇ ਸੋਚਿਆ, ਜ਼ਰੂਰ ਇਸ ਥਾਂ ਕੋਈ ਖਾਸ ਗੱਲ ਹੈ । ਉਹ ਖੁੱਤੇ ਦੀ ਸੈਨਤ ਨੂੰ ਸਮਝ ਕੇ ਉਸ ਥਾਂ ਨੂੰ ਪੁੱਟਣ ਲਗਾ। ਜਦੋਂ ਦੋ ਕੁ ਹੱਥ ਥਾਂ ਪੁੱਟੀ ਤਾਂ ਕੀ ਵੇਖਿਆ ਕਿ ਹੇਠਾਂ ਉਹ ਦੀਆਂ ਚੀਜ਼ਾਂ ਨਿਕਲਦੀਆਂ ਆਉਂਦੀਆਂ ਹਨ । ਖੁਸ਼ੀ ਨਾਲ ਮਾਲਕ ਨੇ ਸਾਰੀ ਥਾਂ ਪੁਟੀ ਤੇ ਉਹ ਦਾ ਸਾਰਾ ਸਮਾਨ, ਗਹਿਣੇ ਗੁੱਟੇ, ਕਪੜੇ ਤੇ ਨਕਦੀ ਆਦਿ ਸਭੋ ਕੁਛ ਹੇਠੋਂ ਨਿਕਲ ਆਇਆ । ਮਾਲਕ ਨੇ ਅਪਣਾ ਸਾਰਾ ਸਮਾਨ ਸਾਂਭਿਆ ਤੇ ਕੁੱਤੇ ਨੂੰ ਗੋਦੀ ਵਿਚ ਚੁਕ ਕੇ ਉਹ ਦਾ ਮੂੰਹ ਚੁੰਮ ਲਿਆ ।

ਵਫ਼ਾਦਾਰੀ, ਪਿਆਰ, ਹਮਦਰਦੀ, ਸਿਦਕ ਤੇ ਨੇਕੀ ਆਦਿ ਬਹੁਤ ਉੱਚੇ ਮਨੁੱਖੀ ਗੁਣ ਹਨ । ਇਹ ਗੁਣ ਮਨੁੱਖਾਂ ਵਿਚ ਹੀ ਨਹੀਂ, ਪਸ਼ੂਆਂ ਵਿਚ ਵੀ ਹੁੰਦੇ ਹਨ । ਇਕ ਮਨੁਖ ਵਿਚ ਪਸ਼ੂਪਣ ਤੇ ਇਕ ਪਸ਼ੂ ਵਿਚ ਮਨੁਖਤਾ ਵੀ ਹੋ ਸਕਦੀ ਹੈ ।

ਏਸ ਕੁੱਤੇ ਦੇ ਅਮਲਾਂ ਵਿਚ ਕਿੰਨੀ ਉੱਚੀ ਮਾਨੁੱਖਤਾ ਹੈ ।

# ਕੀਤੀ ਨੂੰ ਭੁਲਾਉਣ ਵਾਲਾ

ਇਕ ਬ੍ਰਹਿਮਣ ਗਰੀਬੀ ਦਾ ਮਾਰਿਆ ਪਿੰਡੋਂ ਨਿਕਲ ਤੁਰਿਆ। ਰਾਹ ਵਿਚ ਕੱਲਰ ਸੀ । ਧੁੱਪ ਬੜੀ ਪੈਂਦੀ ਸੀ । ਬ੍ਰਹਿਮਣ ਨੂੰ ਬੜੀ ਤ੍ਰੇਹ ਲੱਗੀ। ਕਿਤੇ ਨੇੜੇ ਪਾਣੀ ਨਹੀਂ ਸੀ ਦਿਖਦਾ । ਓੜਕ ਦੂਰ ਕੁਝ ਬਿਰਛਾਂ ਹੇਠ ਉਹ ਨੂੰ ਇਕ ਖੂਹੀ ਨਜ਼ਰੀਂ ਪਈ । ਉਹ, ਉਥੇ ਅੱਪੜ ਗਿਆ । ਪਾਣੀ ਕੋਲ ਪੁਜਿਆ। ਜਾਣ ਕੇ ਉਹ ਦੇ ਸਾਹ ਵਿਚ ਸਾਹ ਆਇਆ ।

ਬ੍ਰਹਿਮਣ ਨੇ ਜਦੋਂ ਖੂਹੀ ਵਿਚ ਝਾਤੀ ਮਾਰੀ ਤਾਂ ਉਸ ਨੂੰ ਪਾਣੀ ਨਾ ਦਿਸਿਆ, ਸਗੋਂ ਇਕ ਸ਼ੇਰ, ਇਕ ਬਾਂਦਰ, ਇਕ ਸੱਤ ਤੇ ਇਕ ਆਦਮੀ ਨਜ਼ਰ ਪਏ। ਉਹਨਾਂ ਨੇ ਵੀ ਬ੍ਰਹਿਮਨ ਨੂੰ ਵੇਖ ਲਿਆ । ਸ਼ੇਰ ਨੂੰ ਤਾਂ ਦੇਖ ਕੇ ਬ੍ਰਹਿਮਣ ਦੀ ਜਾਨ ਕੰਬਣ ਲਗੀ।

ਖੂਹੀ ਦੀ ਮਣ ਉਤੇ ਆਦਮੀ ਨੂੰ ਦੇਖ ਕੇ ਸ਼ੇਰ ਨੇ ਆਖਿਆ: "ਭਲਿਆ ਲੋਕਾ, ਮੇਰੇ ਉਤੇ ਤਰਸ ਕਰ ਤੇ ਮੈਨੂੰ ਕਿਸੇ ਤਰ੍ਹਾਂ ਖੂਹ ਵਿਚੋਂ ਕਢ ਦੇਹ"

ਬ੍ਰਹਿਮਣ ਨੇ ਉੱਤਰ ਦਿਤਾ: "ਪਰ, ਭਾਈ ਤੂੰ ਤਾਂ ਆਦਮੀ ਜਾਤ ਦਾ ਵੈਰੀ ਐਂ – ਮੈਂ ਤੇਰੇ ਉਤੇ ਤਰਸ ਕਿਵੇਂ ਕਰਾਂ ? ਬਾਹਰ ਨਿਕਲਦੇ ਸਾਰ ਪਹਿਲਾਂ ਤੂੰ ਮੈਨੂੰ ਹੀ ਖਾਵੇਂਗਾ ।" ਸ਼ੇਰ ਨੇ ਆਖਿਆ : "ਮੈਂ ਸਹੁੰ ਖਾਂਦਾ ਹਾਂ, ਤੈਨੂੰ ਕੁਝ ਨਹੀਂ ਕਹਾਂਗਾ। ਮੈਨੂੰ ਬਾਹਰ ਕਢ ਦੇਹ। ਦੇਖ ਨਾ, ਇਥੇ ਵੀ ਤਾਂ ਅਸੀਂ ਕਿੰਨੇ ਜਣੇ

ਇਕਠੇ ਹੀ ਰਹਿੰਦੇ ਹਾਂ। ਮੈਂ ਕਿਸੇ ਨੂੰ ਕੁਝ ਨਹੀਂ ਆਖਦਾ। ਅਸੀਂ ਸਾਰੇ ਇਕ ਮਿਕ ਹੋਏ ਬੈਠੇ ਹਾਂ।''

ਬ੍ਰਹਿਮਣ ਨੇ ਸ਼ੇਰ ਦੀ ਗਲ ਤੇ ਇਤਬਾਰ ਕਰ ਲਿਆ ਤੇ ਉਹ ਨੇ ਸ਼ੇਰ ਨੂੰ ਬਾਹਰ ਕਢ ਦਿਤਾ। ਸ਼ੇਰ ਨੇ ਬਾਹਰ ਨਿਕਲ ਕੇ ਬ੍ਰਹਿਮਣ ਨੂੰ ਦਸਿਆ ਕਿ ਮੈਂ ਉਸ ਪਹਾੜੀ ਉਤੇ ਰਹਿੰਦਾ ਹਾਂ, ਜਦੋਂ ਤੈਨੂੰ ਕੋਈ ਭੀੜ ਬਣੇ. ਮੈਨੂੰ ਆ ਕੇ ਦੱਸੀਂ, ਮੈਂ ਤੇਰੀ ਜ਼ਰੂਰ ਸਹਾਇਤਾ ਕਰਾਂਗਾ।

ਬ੍ਰਹਿਮਣ ਨੇ ਵਾਰੋ ਵਾਰ ਬਾਂਦਰ ਅਤੇ ਸੱਪ ਨੂੰ ਵੀ ਖੂਹੀ ਤੋਂ ਬਾਹਰ ਕਢ ਦਿਤਾ। ਉਹਨਾਂ ਨੇ ਵੀ ਸਮੇਂ ਸਿਰ ਉਸ ਦੀ ਸਹਾਇਤਾ ਕਰਨ ਦਾ ਭਰੋਸਾ ਦਿਤਾ। ਪਰ ਜਾਂਦੀ ਵਾਰ ਉਹਨਾਂ ਬ੍ਰਹਿਮਣ ਨੂੰ ਆਖਿਆ ਕਿ ਖੂਹੀ ਵਿਚਲੇ ਆਦਮੀ ਦਾ ਵਰੋਸਾ ਨਾ ਕਰੇ। ਉਹ ਬਹੁਤ ਨੀਚ ਅਤੇ ਕੀਤੀ ਨੂੰ ਭੁਲਾਣ ਵਾਲਾ ਹੈ। ਏਨੀ ਆਖ ਕੇ ਬਾਂਦਰ ਤੇ ਸੱਪ ਵੀ ਆਪੋ ਆਪਣੇ ਰਾਹ ਪੈ ਗਏ।

ਹੁਣ ਖੂਹ ਵਾਲੇ ਮਨੁੱਖ ਨੇ ਬਾਹਰ ਆਉਣ ਲਈ ਤਰਲੇ ਮਿੰਨਤਾਂ ਕੀਤੀਆਂ। ਪਹਿਲਾਂ ਤਾਂ ਬ੍ਰਹਿਮਣ ਨੂੰ ਬਾਂਦਰ ਤੇ ਸੱਪ ਦੀ ਗੱਲ ਯਾਦ ਆਈ ਤੇ ਉਸ ਨੇ ਇਸ ਨੀਚ ਬੰਦੇ ਨੂੰ ਬਾਹਰ ਕਢਣ ਤੋਂ ਨਾਹ ਕਰ ਦਿਤੀ। ਪਰ ਉਹ ਬ੍ਰਹਿਮਣ ਅੱਗੇ ਹੋਰ ਤਰਲੇ ਲੈਣ ਲੱਗਾ। ਬ੍ਰਹਿਮਣ ਨੇ ਸੋਚਿਆ, ਇਹ ਤਾਂ ਫੇਰ ਵੀ ਮੇਰੇ ਵਰਗਾ ਹੀ ਇਕ ਮਨੁਖ ਹੈ ਜੇ ਮੈਂ ਪਸ਼ੂਆਂ ਤੇ ਦਰਿੰਦਿਆਂ ਉਤੇ ਵੀ ਤਰਸ ਕੀਤਾ ਹੈ ਤਾਂ ਮੈਨੂੰ ਮਨੁਖ ਉਤੇ ਵੀ ਕਰਨਾ ਚਾਹੀਦਾ ਹੈ। ਇਹ ਸੋਚ ਕੇ ਬ੍ਰਹਿਮਣ ਨੇ ਖੂਹੀ ਵਿਚੋਂ ਮਨੁਖ ਨੂੰ ਵੀ ਬਾਹਰ ਕਢ ਦਿਤਾ।

ਬਾਹਰ ਨਿਕਲ ਕੇ ਉਸ ਮਨੁਖ ਨੇ ਬ੍ਰਹਿਮਣ ਨੂੰ ਆਖਿਆ : ''ਮੈਂ ਸਰਾਫ ਹਾਂ ਤੇ ਸ਼ਹਿਰ ਵਿਚ ਮੇਰੀ ਹੱਟੀ ਹੈ। ਜੇ ਤੂੰ ਸੋਨੇ ਦਾ ਕੋਈ ਗਹਿਣਾ ਘੜਾਉਣਾ ਜਾਂ ਖਰੀਦਣਾ ਹੋਵੇ ਤਾਂ ਮੇਰੇ ਕੋਲ ਆ

ਜਾਵੀਂ।"

ਕੁਝ ਦਿਨ ਬ੍ਰਹਿਮਣ ਏਧਰ ਵਣਾਂ, ਰੋਹੀਆਂ ਤੇ ਆਲੇ ਦੁਆਲੇ ਦੇ ਨਗਰਾਂ ਵਿਚ ਫਿਰਦਾ ਰਿਹਾ। ਇਕ ਦਿਨ ਉਹਨੇ ਸੋਚਿਆ ਕਿ ਚਲੋ ਅਪਣੇ ਮਿਤਰ ਸ਼ੇਰ ਨੂੰ ਮਿਲੀਏ। ਸ਼ਾਇਦ ਕੋਈ ਮਦਦ ਹੀ ਕਰੇ। ਜਦੋਂ ਉਹ ਸ਼ੇਰ ਕੋਲ ਪੱਜਾ ਤਾਂ ਸ਼ੇਰ ਨੇ ਉਹਦੀ ਬੜੀ ਖਾਤਰ ਕੀਤੀ। ਜਾਣ ਵੇਲੇ ਉਹਨੇ ਬ੍ਰਹਿਮਣ ਨੂੰ ਬਹੁਤ ਸਾਰੇ ਸੋਨੇ ਦੇ ਗਹਿਣੇ ਦਿਤੇ ਜੋ ਕਿ ਸ਼ੇਰ ਨੇ ਇਕ ਰਾਜਕੁਮਾਰ ਨੂੰ ਮਾਰ ਕੇ ਪ੍ਰਾਪਤ ਕੀਤੇ ਸਨ।

ਗਹਿਣੇ ਲੈ ਕੇ ਬ੍ਰਹਿਮਣ ਸ਼ਹਿਰ ਪੁੱਜਾ। ਸ਼ਹਿਰ ਵਿਚ ਉਹਦਾ ਮਿੱਤਰ ਸਰਾਫ਼ ਰਹਿੰਦਾ ਸੀ। ਉਹ ਸਰਾਫ਼ ਨੂੰ ਜਾ ਕੇ ਮਿਲਿਆ। ਸਰਾਫ ਨੇ ਉਹਦੀ ਬੜੀ ਖਾਤਰ ਕੀਤੀ। ਬ੍ਰਹਿਮਣ ਨੇ ਸ਼ੇਰ ਕੋਲੋਂ ਮਿਲੇ ਹੋਏ ਗਹਿਣੇ ਸਰਾਫ ਨੂੰ ਦਿਖਾਏ। ਸਰਾਫ ਨੇ ਰਾਜਕੁਮਾਰ ਦੇ ਗਹਿਣੇ ਪਛਾਂਣ ਲਏ ਤੇ ਉਸ ਨੇ ਝੱਟ ਜਾ ਕੇ ਰਾਜੇ ਨੂੰ ਇਸ ਗੱਲ ਦੀ ਖਬਰ ਕਰ ਦਿਤੀ। ਉਸ ਨੇ ਸੋਚਿਆ ਕਿ ਰਾਜਾ ਇਸ ਗਲੋਂ ਬਹੁਤ ਸਾਰਾ ਇਨਾਮ ਦੇਵੇਗਾ, ਪਰ ਉਸ ਨੇ ਇਹ ਨਾ ਸੋਚਿਆ ਕਿ ਬ੍ਰਹਿਮਣ ਨੇ ਜਾਨ ਬਚਾ ਕੇ ਉਸ ਉਤੇ ਬਹੁਤ ਵੱਡਾ ਅਹਿਸਾਨ ਕੀਤਾ ਹੋਇਆ ਹੈ। ਵਿਚਾਰਾ ਬ੍ਰਹਿਮਣ ਫੜਿ ਆ ਗਿਆ ਤੇ ਉਸ ਨੂੰ ਸਰਕਾਰ ਵਲੋਂ ਮੌਤ ਦੀ ਸਜ਼ਾ ਦਾ ਹੁਕਮ ਹੋ ਗਿਆ।

ਇਸ ਵੇਲੇ ਬ੍ਰਹਿਮਣ ਨੂੰ ਅਪਣਾ ਮਿੱਤਰ ਸੱਪ ਯਾਦ ਆ-ਗਿਆ। ਸੱਪ ਝੱਟ ਹੀ ਬ੍ਰਾਹਮਣ ਕੋਲ ਪੁੱਜਾ। ਸਾਰੀ ਕਹਾਣੀ ਬ੍ਰਹਿਮਣ ਨੇ ਸੱਪ ਨੂੰ ਸੁਣਾਈ। ਸੱਪ ਨੇ ਆਖਿਆ: "ਮੈ ਅਜ ਰਾਤ ਰਾਜੇ ਦੀ ਰਾਣੀ ਨੂੰ ਡੱਸ ਦਿਆਂਗਾ! ਜਿੰਨਾਂ ਚਿਰ ਤੂੰ ਉਸ ਨੂੰ ਆਪਣਾ ਹੱਥ ਨਾ ਛੁਹਾਵੇਂ, ਰਾਣੀ ਜੀਊਂਦੀ ਨਹੀਂ ਹੋਵੇਗੀ।

ਰਾਤ ਪਈ ਤਾਂ ਸੱਪ ਨੇ ਰਾਣੀ ਨੂੰ ਡੱਸ ਦਿਤਾ। ਸਾਰੇ

ਹਾਹਾਕਾਰ ਮੱਚ ਗਈ। ਰਾਜੇ ਨੇ ਬੜੇ ਇਲਾਜ ਕਰਾਏ, ਬੜੇ ਜਤਨ ਕੀਤੇ ਪਰ ਰਾਣੀ ਹੋਸ਼ ਵਿਚ ਨਾ ਆਈ।ਅਖੀਰ ਬ੍ਰਹਿਮਣ ਨੂੰ ਸੱਦਿਆ ਗਿਆ—ਬ੍ਰਹਿਮਣ ਬਾਰੇ ਇਹ ਗੱਲ ਪਹਿਲਾਂ ਹੀ ਧੁਮਾਈ ਸੀ--ਬ੍ਰਹਿਮਣ ਨੇ ਰਾਣੀ ਨੂੰ ਸੱਤ ਵਾਰ ਆਪਣਾ ਸੱਬ ਛੁਹਾਇਆ ਤੇ ਰਾਣੀ ਰਾਮ ਰਾਮ ਕਰਦੀ ਮੂਰਛਾ ਵਿਚੋਂ ਜਾਗ ਪਈ। ਰਾਜਾ ਇਹ ਦੇਖ ਕੇ ਬਹੁਤ ਪ੍ਰਸੰਨ ਹੋਇਆ।

ਬ੍ਰਹਿਮਣ ਨੇ ਗਹਿਣਿਆਂ ਵਾਲੀ ਵਿਥਿਆ, ਮੁਢ ਤੋਂ ਅੰਤ ਤਕ, ਰਾਜੇ ਨੂੰ ਸੁਣਾਈ। ਰਾਜੇ ਨੇ ਬਹੁਤ ਸਾਰੇ ਇਨਾਮ ਕਨਾਮ ਦੇ ਕੇ ਬ੍ਰਹਿਮਣ ਨੂੰ ਬਰੀ ਕਰ ਦਿਤਾ ਤੇ ਸਰਾਫ ਨੂੰ ਉਮਰ ਭਰ ਜੇਲ੍ਹ ਵਿਚ ਸੁੱਟ ਦਿੱਤਾ।

ਕੀਤੀ ਨੂੰ ਭੁਲਾਉਣ ਵਾਲਾ ਸਰਾਫ ਜੇਲ੍ਹ ਵਿਚ ਹੀ ਕੁੱਤੇ ਦੀ ਮੌਤ ਮਰ ਗਿਆ।

# ਰੱਬ ਚੰਗੀ ਹੀ ਕਰਦਾ ਹੈ

ਇਕ ਰਾਜੇ ਦੇ ਵਜ਼ੀਰ ਦਾ ਇਹ ਪੱਕਾ ਭਰੋਸਾ ਸੀ ਕਿ ਰੱਬ ਜੋ ਕੁਝ ਕਰਦਾ ਹੈ, ਚੰਗਾ ਕਰਦਾ ਹੈ।

ਇਕ ਵਾਰ, ਰਾਜਾ ਤੇ ਉਹਦਾ ਵਜ਼ੀਰ ਜੰਗਲ ਵਿਚ ਸ਼ਿਕਾਰ ਖੇਡਣ ਗਏ।ਸੰਘਣੀਆਂ ਝਾੜੀਆਂ ਪਿਛੋਂ ਅਚਾਨਕ ਇਕ ਸ਼ੇਰ ਨਿਕਲ ਆਇਆ। ਰਾਜੇ ਨੇ ਸ਼ੇਰ ਉਤੇ ਜੋ ਤਲਵਾਰ ਸੂਤ ਕੇ ਵਾਰ ਕੀਤਾ ਤਾਂ ਧੋਖੇ ਨਾਲ ਉਹਦੇ ਹੱਥ ਦੀ ਉਂਗਲੀ ਵੱਢੀ ਗਈ। ਉਂਗਲੀ ਵਢੀ ਦੇਖ ਕੇ ਵਜ਼ੀਰ ਨੇ ਝੱਟ ਆਖਿਆ: "ਰਬ ਜੋ ਕੁਝ ਕਰਦਾ ਹੈ, ਚੰਗਾ ਹੀ ਕਰਦਾ ਹੈ।

ਰਾਜੇ ਨੂੰ ਵਜ਼ੀਰ ਦੀ ਇਹ ਗੱਲ ਬਹੁਤ ਬੁਰੀ ਲਗੀ ਤੇ ਆਖਿਆ ਕਿ ਮੇਰੀ ਤਾਂ ਉਂਗਲੀ ਕੱਟੀ ਗਈ ਹੈ ਤੇ ਤੂੰ ਅਫਸੋਸ ਕਰਨ ਦੀ ਥਾਂ ਸਗੋਂ ਕਹਿੰਦਾ ਹੈਂ ਕਿ ਜੋ ਹੋਇਆ, ਚੰਗਾ ਹੀ ਹੋਇਆ ਹੈ। ਰਾਜੇ ਨੇ ਕਰੋਧ ਵਿਚ ਆਕੇ ਉਸੇ ਵੇਲੇ ਵਜ਼ੀਰ ਨੂੰ ਨੌਕਰੀ ਤੋਂ ਹਟਾ ਦਿਤਾ।

ਵਜ਼ੀਰ ਜੰਗਲ ਵਿਚੋਂ ਵਾਪਸ ਅਪਣੇ ਘਰ ਮੁੜ ਆਇਆ ਤੇ ਰਾਜਾ ਸ਼ਿਕਾਰ ਖੇਡਦਾ ਖੇਡਦਾ ਦੂਰ, ਕਿਸੇ ਹੋਰ ਰਾਜ ਵਿਚ ਪੁਜ ਗਿਆ। ਉਥੇ ਦੇ ਰਾਜੇ ਨੂੰ ਕਿਸੇ ਦੇਵਤਾ ਦੀ ਬਲੀ ਦੇਣ ਲਈ

ਇਕ ਮਨੁੱਖ ਦੀ ਲੋੜ ਹੈ । ਰਾਜੇ ਦੇ ਕਰਮਚਾਰੀ, ਜੋ ਬਾਹਰ ਕਿਸੇ ਭੇਟ ਦਿਤੇ ਜਾਣ ਵਾਲੇ ਆਦਮੀ ਦੀ ਭਾਲ ਵਿਚ ਸਨ, ਇਸ ਰਾਜੇ ਨੂੰ ਫੜਕੇ ਅਪਣੇ ਰਾਜੇ ਕੋਲ ਲੈ ਗਏ ।

ਜਦੋਂ ਉਥੇ ਜਾ ਕੇ ਬ੍ਰਹਿਮਣਾਂ ਆਦਿ ਨੇ ਇਸ ਰਾਜੇ ਨੂੰ ਵੇਖਿਆ ਤਾਂ ਇਸ ਦੀ ਉਂਗਲੀ ਕੱਟੀ ਹੋਈ ਸੀ। ਬ੍ਰਹਿਮਣਾਂ ਨੇ ਆਖਿਆ ਕਿ ਇਹ ਮਨੁੱਖ ਬਲੀਦਾਨ ਦੇ ਜੋਗ ਨਹੀਂ, ਕਿਉਂ ਕਿ ਇਸਦਾ ਅੰਗ ਭੰਗ ਹੈ। ਅੰਗ ਭੰਗ ਹੋਏ ਮਨੁੱਖ ਦੀ ਬਲੀ ਨਹੀਂ ਦਿਤੀ ਜਾ ਸਕਦੀ। ਓੜਕ ਰਾਜੇ ਨੂੰ ਛੱਡ ਦਿਤਾ ਗਿਆ ਤੇ ਉਹ ਜਾਨ ਬਚਾ ਕੇ ਅਪਣੇ ਘਰ ਨੂੰ ਮੁੜ ਪਿਆ। ਰਾਹ ਵਿਚ ਸੋਚਿਆ ਕਿ ਵਜ਼ੀਰ ਸਚ ਕਹਿੰਦਾ ਸੀ ਕਿ ਰੱਬ ਜੋ ਕੁਝ ਕਰਦਾ ਹੈ, ਠੀਕ ਹੀ ਕਰਦਾ ਹੈ। ਜੇ ਅੱਜ ਮੇਰੀ ਉਂਗਲੀ ਵੱਢੀ ਹੋਈ ਨਾ ਹੁੰਦੀ ਤਾਂ ਮੈਂ ਜ਼ਰੂਰ ਬਲੀਦਾਨ ਦੇ ਦਿਤਾ ਜਾਂਦਾ ।

ਇਹ ਵਿਚਾਰ ਕੇ ਘਰ ਆਉਂਦਿਆਂ ਹੀ ਰਾਜੇ ਨੇ ਵਜ਼ੀਰ ਨੂੰ ਸੱਦ ਭੇਜਿਆ। ਵਜ਼ੀਰ ਡਰਦੇ ਡਰਦਿਆਂ ਆਇਆ ਕਿ ਪਤਾ ਨਹੀਂ ਰਾਜਾ ਕੀ ਆਖੇ, ਵਜ਼ੀਰ ਰਾਜੇ ਦੇ ਕੋਲ ਆਇਆ ਤੇ ਸਤਿਕਾਰ ਨਾਲ ਸਿਰ ਝੁਕਾ ਕੇ ਬਹਿ ਗਿਆ।

ਤਾਂ ਰਾਜੇ ਨੇ ਵਜ਼ੀਰ ਨੂੰ ਆਖਿਆ : "ਵਜ਼ੀਰ ਸਾਹਿਬ, ਤੁਹਾਡਾ ਇਸ ਕਹਿਣਾ ਬਿਲਕੁਲ ਸੱਚ ਹੈ ਕਿ ਰੱਬ ਜੋ ਕੁਝ ਕਰਦਾ ਹੈ, ਠੀਕ ਕਰਦਾ ਹੈ। ਕਿਉਂਕਿ ਜਦੋਂ ਮੈਂ ਤੁਹਾਨੂੰ ਨੌਕਰੀ ਤੋਂ ਹਟਾ ਕੇ ਜੰਗਲ ਵਿਚੋਂ ਮੋੜ ਦਿਤਾ ਤਾਂ ਸ਼ਿਕਾਰ ਖੇਡਦੇ ਖੇਡਦੇ ਮੈਂ ਕਿਸੇ ਹੋਰ ਰਾਜੇ ਦੀ ਜੂਹ ਵਿਚ ਚਲਿਆ ਗਿਆ। ਉਥੇ ਕਿਸੇ ਦੇਵਤੇ ਅਗੇ ਮਨੁੱਖ ਦਾ ਬਲੀਦਾਨ ਦੇਣਾ ਸੀ, ਜਿਸ ਕਰ ਕੇ ਮੈਂ ਹੀ ਫੜਿਆ ਗਿਆ। ਪਰ ਕਿਉਂ ਕਿ ਮੇਰੀ ਉਂਗਲੀ ਵਢੀ ਹੋਈ ਸੀ, ਇਸ ਕਰ ਕੇ ਬਲੀ ਦੇਣੋਂ ਮੈਂ ਬਚ ਗਿਆ। ਜੇ ਮੇਰੀ ਉਂਗਲੀ ਵਢੀ ਨਾ ਹੁੰਦੀ ਤਾਂ ਜ਼ਰੂਰ ਮੈਂ ਮਾਰਿਆ ਜਾਣਾ ਸੀ।"

ਫੇਰ ਰਾਜੇ ਨੇ ਆਖਿਆ : "ਭਲਾ ਵਜ਼ੀਰ ਸਾਹਿਬ ਇਹ ਤਾਂ ਠੀਕ ਹੋਇਆ ਕਿ ਮੇਰੀ ਉਂਗਲੀ ਵਢੀ ਜਾਣ ਤੋਂ ਮੇਰੀ ਜਾਨ ਬਚ ਗਈ। ਰੱਬ ਨੇ ਚੰਗਾ ਕੀਤਾ। ਪਰ ਮੈਂ ਜੋ ਤੁਹਾਨੂੰ ਨੌਕਰੀ ਤੋਂ ਜਵਾਬ ਦੇ ਦਿਤਾ ਤਾਂ ਇਸ ਵਿਚ ਤੁਹਾਡੇ ਲਈ ਕੀ ਚੰਗਿਆਈ ਹੋਈ ?"

ਰਾਜੇ ਦੀ ਗਲ਼ ਸਣ ਕੇ ਵਜ਼ੀਰ ਨੇ ਬੜੀ ਸਿਆਣਪ ਨਾਲ ਮੁਸਕਰਾ ਕੇ ਆਖਿਆ : "ਮਹਾਰਾਜਾ, ਇਸ ਵਿਚ ਵੀ ਰਬ ਨੇ ਚੰਗਾ ਹੀ ਕੀਤਾ ਹੈ! ਜੇ ਤੁਸੀਂ ਮੈਨੂੰ ਨੌਕਰੀ ਤੋਂ ਨਾ ਹਟਾਉਂਦੇ ਤਾਂ ਮੈਂ ਜ਼ਰੂਰ ਤੁਹਾਡੇ ਨਾਲ ਹੀ ਜਾਣਾ ਸੀ। ਤੁਹਾਡਾ ਤਾਂ ਅੰਗ ਭੰਗ ਸੀ, ਪਰ ਮੇਰੇ ਤਾਂ ਸਭੋ ਅੰਗ ਸਹੀ ਸਲਾਮਤ ਸਨ, ਇਸ ਲਈ ਮੈਂ ਜ਼ਰੂਰ ਹੀ ਮਾਰਿਆ ਜਾਣਾ ਸੀ। ਸੋ ਮੇਰੀ ਨੌਕਰੀ ਟੁੱਟਣ ਵਿਚ ਵੀ ਉਨੀਓਂ ਚੰਗਿਆਈ ਹੋਈ ਹੈ, ਜਿੰਨੀ ਤੁਹਾਡੀ ਉਂਗਲੀ ਵਢਣ ਵਿਚ।"

ਵਜ਼ੀਰ ਦੀ ਸਮਝ ਤੇ ਉਹ ਦਾ ਕੁਦਰਤ ਦੀ ਕਰਨੀ ਵਿਚ ਪੱਕਾ ਵਿਸ਼ਵਾਸ਼ ਦੇਖ ਕੇ ਰਾਜੇ ਨੇ ਮੁੜ ਉਸ ਨੂੰ ਆਪਣਾ ਵਜ਼ੀਰ ਰਖ ਲਿਆ।

# ਝੂਠ ਬੋਲਣ ਦਾ ਸਿੱਟਾ

ਇਕ ਆਜੜੀ ਮੁੰਡਾ ਪਿੰਡ ਦੀਆਂ ਜੂਹਾਂ ਚਰਾਂਦਾਂ ਵਿਚ ਰੋਜ਼ ਇੱਜੜ ਚਾਰਨ ਜਾਂਦਾ ਹੁੰਦਾ ਸੀ । ਇਕ ਦਿਨ ਉਹ ਨੂੰ ਇਕ ਇੱਲਤ ਸੁੱਝੀ ਤੇ ਉਹ ਨੇ ਪਿੰਡ ਵਲ ਮੂੰਹ ਕਰ ਕੇ ਐਵੇਂ ਉੱਚੀ ਉੱਚੀ ਰੌਲਾ ਪਾਉਣਾ ਸ਼ੁਰੂ ਕਰ ਦਿਤਾ : 'ਬਘਿਆੜ ਆ ਗਿਆ ਓਏ-ਬਘਿਆੜ ਆ ਗਿਆ ਓਏ......।''

ਮੁੰਡੇ ਦਾ ਰੌਲਾ ਸੁਣ ਕੇ ਪਿੰਡ ਵਲੋਂ ਕਿੰਨੇ ਲੋਕ ਲਾਠੀਆਂ ਚੁਕੀ ਚਰਾਂਦ ਵਲ ਭਜੇ ਆਏ । ਜਦੋਂ ਮੁੰਡੇ ਕੋਲ ਪਹੁੰਚੇ ਤਾਂ ਦੇਖਿਆ, ਕਿ ਉਥੇ ਕਿਤੇ ਵੀ ਬਘਿਆੜ ਨਹੀਂ ।ਮੁੰਡੇ ਨੂੰ ਪੁਛਿਆ : ਉਹ ਨੇ ਝੂਠ ਹੀ ਆਖ ਦਿਤਾ ਕਿ ਬਘਿਆੜ ਆਇਆ ਤਾਂ ਸੀ, ਪਰ ਦੌੜ ਗਿਆ ।

ਲੋਕ ਵਿਚਾਰੇ ਚੁਪ ਕਰ ਕੇ ਪਿੰਡ ਨੂੰ ਪਰਤ ਗਏ ।

ਇਕ ਦਿਨ ਫੇਰ ਮੁੰਡੇ ਨੇ ਲੋਕਾਂ ਦਾ ਤਮਾਸ਼ਾ ਦੇਖਣ ਲਈ ਓਵੇਂ ਝੂਠ ਮੂਠ ਦਾ ਰੌਲਾ ਪਾਉਣਾ ਸ਼ੁਰੂ ਕਰ ਦਿਤਾ : ''ਬਘਿਆੜ ਆ ਗਿਆ ਓਏ-ਬਘਿਆੜ ਆ ਗਿਆ ਓਏ......।''

ਲੋਕ ਵਿਚਾਰੇ ਬੜੇ ਸਾਦੇ ਹੁੰਦੇ ਹਨ। ਉਹਨਾਂ ਦੇ ਮਨ ਵਿਚ ਮੈਲ ਨਹੀਂ ਹੁੰਦੀ । ਕਿਉਂਕਿ ਉਹ ਆਪ ਸੱਚੇ ਹੁੰਦੇ ਹਨ, ਇਸ ਲਈ ਦੂਜੇ ਦਾ ਵੀ ਸੱਚ ਮੰਨ ਲੈਂਦੇ ਹਨ, ਜਦ ਤਕ ਕਿ ਉਹਨਾਂ

ਨੂੰ, ਉਹ ਦਾ ਝੂਠ ਪਰਤਖ ਨਾ ਹੋ ਜਾਵੇ। ਸੋ ਆਜੜੀ ਮੁੰਡੇ ਦਾ ਰੌਲਾ ਸੁਣ ਕੇ ਪਿੰਡ ਦੇ ਲੋਕ ਇਕਠੇ ਹੋ ਕੇ ਲਾਠੀਆਂ ਚੁੱਕੀ ਫੇਰ ਚਰਾਂਦ ਵਲ ਨੱਠ ਪਏ। ਪਰ ਜਦੋਂ ਕੋਲ ਜਾ ਕੇ ਦੇਖਿਆ, ਤਾਂ ਮਛਰਿਆ ਹੋਇਆ ਮੁੰਡਾ ਅਗੋਂ ਦੰਦ ਕਢ ਕੇ ਹਸ ਰਿਹਾ ਸੀ ਤੇ ਅਪਣੇ ਖਿਆਲ ਵਿਚ ਲੋਕਾਂ ਨੂੰ ਮੂਰਖ ਜਾਣ ਰਿਹਾ ਸੀ।

ਲੋਕਾਂ ਨੂੰ ਮੁੰਡੇ ਦੀ ਇਹ ਹਰਕਤ ਬਹੁਤ ਬੁਰੀ ਲਗੀ। ਮੁੰਡੇ ਨੂੰ ਤਾਂ ਉਹਨਾਂ ਨੇ ਕੁਝ ਨਾ ਆਖਿਆ, ਪਰ ਉਹ ਸਾਰੇ ਚਿਤ ਵਿਚ ਇਹ ਧਾਰ ਕੇ ਉਥੋਂ ਮੁੜ ਪਏ ਕਿ ਅਗੋਂ ਨੂੰ ਉਸ ਮੁੰਡੇ ਦੀ ਕਿਸੇ ਗਲ ਦਾ ਸੱਚ ਨਹੀਂ ਮੰਨਣਾ।

ਰੱਬ ਦੀ ਕਰਨੀ, ਇਕ ਦਿਨ ਸਚ ਮੁਚ ਹੀ ਬਘਿਆੜ ਆ ਗਿਆ। ਮੁੰਡੇ ਨੇ ਉੱਚੀ ਉੱਚੀ ਰੌਲਾ ਪਾਉਣਾ ਸ਼ੁਰੂ ਕੀਤਾ। ਪਿੰਡ ਵਲੋਂ ਕੋਈ ਨਾ ਬਹੁੜਿਆ। ਮੁੰਡੇ ਨੇ ਸਾਰਾ ਜ਼ੋਰ ਲਾ ਕੇ ਦੁਹਾਈ ਦਿਤੀ, ਪਰ ਕਿਸੇ ਦੇ ਕੰਨ ਉਤੇ ਜੂੰ ਨਾ ਸਰਕੀ।

ਅਖੀਰ ਮੁੰਡਾ ਨੇੜੇ ਦੇ ਥੇਹ ਉਤੇ ਖਲੋ ਕੇ ਟਾਹਰਾਂ ਮਾਰਨ ਲਗਿਆ। ਉਹ ਦੀਆਂ ਵੱਖੀਆਂ ਹੰਭ ਗਈਆਂ ਤੇ ਸੰਘ ਪਾੜ ਪਾੜ ਕੇ ਘਿੱਗੀ ਬਝ ਗਈ। ਪਰ ਕੋਈ ਜੀ ਨੇੜੇ ਨਾ ਫਟਕਿਆ। ਵਾਜਾਂ ਉਹ ਦੀਆਂ ਪਿੰਡ ਤਕ ਸੁਣੀਦੀਆਂ ਜ਼ਰੂਰ ਸਨ। ਪਰ ਕੋਈ ਵੀ ਉਹ ਨੂੰ ਸੱਚ ਨਹੀਂ ਸੀ ਸਮਝਦਾ। ਲੋਕਾਂ ਦੀ ਰਾਏ ਬਣ ਚੁਕੀ ਸੀ ਕਿ ਉਹ ਦਾ ਤਾਂ ਨਿਤ ਦਾ ਇਹੋ ਕੰਮ ਹੈ। ਇਸ ਲਈ ਕੋਈ ਵੀ ਮੁੰਡੇ ਦੀ ਮਦਦ ਲਈ ਚਰਾਂਦ ਵਲ ਨਾ ਆਇਆ।

ਬਘਿਆੜ ਨੇ ਉਹ ਦੇ ਇਜੜ ਦੀਆਂ ਸਾਰੀਆਂ ਭੇਡਾਂ, ਬਕਰੀਆਂ ਨੂੰ ਪਾੜ ਕੇ ਜ਼ਖਮੀ ਕਰ ਦਿਤਾ। ਕਈਆਂ ਨੂੰ ਜਾਨੋਂ ਮਾਰ ਮੁਕਾਇਆ। ਇਥੋਂ ਤਕ ਕਿ ਮੁੰਡੇ ਉਤੇ ਹਮਲਾ ਕਰ ਕੇ ਅੰਤ ਉਹ ਨੂੰ ਵੀ ਮਾਰ ਦਿਤਾ।

ਵਾਰ ਵਾਰ ਝੂਠ ਬੋਲਣ ਵਾਲੇ ਤੇ ਲੋਕਾਂ ਨਾਲ ਖਾਹ ਮਖਾਹ ਹਾਸਾ ਕਰਨ ਵਾਲੇ ਦਾ ਓੜਕ ਇਤਬਾਰ ਨਹੀਂ ਰਹਿੰਦਾ। ਇਥੋਂ ਤਕ ਕਿ ਜੇ ਕਦੇ ਉਹ ਸੱਚ ਵੀ ਬੋਲੇ, ਉਹ ਨੂੰ ਲੋਕੀ ਝੂਠ ਹੀ ਸਮਝਦੇ ਹਨ।

# ਦੂਨੀਆਂ ਦਾ ਮੂੰਹ

ਬਰਸਾਤ ਦਾ ਮਹੀਨਾ ਸੀ। ਮੀਂਹ ਪੈ ਚੁਕਾ ਸੀ। ਹਵਾ ਬੰਦ ਤੇ ਧੁਪ ਤਿਖੀ ਸੀ। ਘਰਾਂ ਵਿਚ ਹੁੰਮਸ ਹੋਣ ਕਰ ਕੇ ਲੋਕ ਪਿੰਡੋਂ ਬਾਹਰ ਪਿਪਲ ਹੇਠ ਆ ਬੈਠੇ ਸਨ। ਪਿੰਡ ਦੇ ਚੋਬਰ, ਨਿਕੇ ਨਿਆਣੇ ਤੇ ਬੁਢੇ ਠੇਰੇ ਸਭ। ਤੇ ਇਹਨਾਂ ਵਿਚ ਹੀ ਬਾਬਾ ਬਖਤੌਰਾ ਵੀ ਆ ਬੈਠਾ ਸੀ।

ਬਾਬਾ ਬਖਤੌਰਾ ਬੜਾ ਮਖੌਲੀ ਤੇ ਗਲਾਕੜ ਸੀ। ਜਦੋਂ ਗਲਾਂ ਕਰਨ ਲਗਦਾ ਤਾਂ ਲੰਮੀਆਂ ਲੰਮੀਆਂ ਕਹਾਣੀਆਂ ਛੇੜ ਬਹਿੰਦਾ। ਉਹ ਦੀਆਂ ਕਹਾਣੀਆਂ ਵੀ ਦਿਲਚਸਪ ਹੁੰਦੀਆਂ। ਸਾਰੇ ਜੀ ਲਾ ਕੇ ਸੁਣਦੇ। ਕਈ ਵਾਰ ਉਹ ਆਪਣੇ ਫੌਜੀ ਜੀਵਨ ਦੀਆਂ ਕਹਾਣੀਆਂ ਸੁਣਾਉਂਦਾ। ਕਈ ਵਾਰ ਆਪਣੇ ਗਭਰੂ ਹਲ ਵਾਹਕ ਹੋਣ ਸਮੇਂ ਦੀਆਂ। ਦੇਸਾਂ ਪ੍ਰਦੇਸਾਂ ਦੀਆਂ। ਕਿਉਂਕਿ ਬਾਬਾ ਬਖਤੌਰਾ ਦੇਸਾਂ ਪ੍ਰਦੇਸਾਂ ਵਿਚ ਵੀ ਫਿਰਿਆ ਹੋਇਆ ਸੀ। ਪਰ ਬਹੁਤੀ ਵਾਰ ਉਹ, ਉਹ ਕਹਾਣੀਆਂ ਸੁਣਾਉਂਦਾ ਜੋ ਉਹਨੇ ਆਪਣੇ ਵਡੇਰਿਆਂ ਪੁਰਖਿਆਂ ਤੋਂ ਸੁਣੀਆਂ ਹੁੰਦੀਆਂ। ਅਜੇਹੀਆਂ ਕਹਾਣੀਆਂ ਬਾਬੇ ਬਖਤੌਰੇ ਦੇ ਖਿਆਲ ਵਿਚ ਸੱਚ ਦੇ ਬੋਲ ਸਨ ਕਿਉਂਕਿ ਜਦੋਂ ਉਹ ਨੇ ਆਪਣੀ ਕਿਸੇ ਕਹੀ ਗਲ ਦਾ ਦੂਜਿਆਂ ਨੂੰ ਯਕੀਨ ਕਰਵਾਉਣਾ ਹੁੰਦਾ ਤਾਂ ਉਹ ਮਿਸਾਲ ਵਜੋਂ ਇਕ ਕਹਾਣੀ ਸੁਣਾਉਂਦਾ।

ਬਾਬਾ ਬਖਤੌਰਾ ਜਦੋਂ ਆ ਕੇ ਖੁੰਢ ਉਤੇ ਬਹਿ ਗਿਆ ਤਾਂ ਗਜਣ ਬਾਰੀਏ ਨੇ ਰਵਾਜਨ ਗਲ ਛੇੜਦਿਆਂ ਆਖਿਆ, "ਬਈ ਬਾਬਾ, ਕੀ ਕਰੀਏ, ਦੁਨੀਆਂ ਸਹੁਰੀ ਕਿਸੇ ਪਾਸੇ ਨਹੀਂ ਟਿਕਣ ਦਿੰਦੀ। ਜੇ ਕਦੇ ਚਾਦਰਾ ਲਾਈਦਾ ਤੇ ਮਾਵਾ ਲਾ ਕੇ ਪੱਗ ਬੰਨ੍ਹੀਦੀ ਐ, ਤਾਂ ਲੋਕ ਕਹਿਣ ਲਗ ਜਾਂਦੇ ਨੇ, ਵੈਲੀ ਹੋ ਗਿਆ, ਫਰਲੋ

ਛਡੀ ਫਿਰਦੈ। ਜੇ ਉਂਇਂ ਰਹੀਏ ਤਾਂ ਕਹਿੰਦੇ ਨੇ, ਜਟ ਨੇ ਕੁਤੇ ਦੀ ਮੌਤ ਮਰ ਜਾਣੈ ਕਮਾਂਦੇ ਨੇ........। ਕੀ ਕਰੀਏ, ਕੀ ਨਾ ਕਰੀਏ? ਕਿਸੇ ਪਾਸੇ ਟੇਕ ਨਹੀਂ।"

ਗਜਣ ਦੇ ਕਹਿਣ ਦੀ ਦੇਰ ਸੀ। ਬਸ, ਬਾਬਾ ਤਾਂ ਲਗ ਪਿਆ ਨਿਰਲੇ ਵਾਂਗ ਉਧੜਨ। ਛੇੜ ਲਈਆਂ ਪੁਰਾਣੀਆਂ ਵਾਰਤਾਂ। ਕਹਿਣ ਲਗਾ, "ਓਇ ਤੂੰ ਤਾਂ ਮੂਰਖ ਐਂ ਛੋਕਰੂ-ਇਹ ਕੋਈ ਨਵੀਂ ਗਲ ਐ। ਇਹ ਤਾਂ ਮੁਢਾਂ ਤੋਂ ਚਲੀ ਆਈ ਐ-ਕਹਿੰਦੇ ਹੁੰਦੇ ਨੇ........." ਬਾਬੇ ਨੇ ਕਹਾਣੀ ਸ਼ੁਰੂ ਕੀਤੀ।

"ਪਿਓ ਤੇ ਪੁਤ ਘੋੜੀ ਲਈ ਜਾਂਦੇ ਸਨ। ਪਿਓ ਬੁਢਾ ਸੀ ਤੇ ਪੁਤ ਰਤੀ ਅਲੂੰਆਂ। ਪਿਓ ਘੋੜੀ ਉਤੇ ਬੈਠਾ ਸੀ ਤੇ ਪੁਤ ਨਾਲੋ ਨਾਲ ਤੁਰ ਰਿਹਾ ਸੀ। ਇਕ ਪਾਸੇ ਖੇਤ ਵਿਚ ਗੁਡਾਵੇ ਕਪਾਹ ਗੁਡਦੇ ਸਨ। ਤਾਂ ਵਾਜ ਆਈ, ਵੇਖੋ ਓਇ ਬੁਢੇ ਦੀ ਕੀ ਮਤ ਮਾਰੀ ਐ--ਆਪ ਘੋੜੀ ਉਤੇ ਚੜ੍ਹਿਆ ਜਾਂਦੈ ਤੇ ਮੁੰਡਾ ਵਿਚਾਰਾ ਜਿਹੜਾ ਨਿਆਣਾ ਏ, ਉਹਨੂੰ ਪੈਦਲ ਤੋਰਿਆ-ਏਨੀ ਗਲ ਸੁਣ ਕੇ ਪਿਓ ਘੋੜੀ ਉਤੋਂ ਉਤਰ ਗਿਆ ਤੇ ਮੁੰਡਾ ਬੈਠ ਗਿਆ। ਜਦੋਂ ਕੁਝ ਕਦਮ ਗਏ ਤਾਂ ਪਹੇ ਵਿਚ ਕੁਝ ਰਾਹੀ ਤੁਰੇ ਆਉਂਦੇ ਸਨ। ਕੋਲੋਂ ਲੰਘਣ ਲਗਿਆਂ ਉਹਨਾਂ ਵਿਚੋਂ ਇਕ ਨੇ ਆਖਿਆ, 'ਵੇਖ ਲਓ ਅਜ ਕਲ ਦਾ ਜ਼ਮਾਨਾ-ਆਪ ਤਾਂ ਡੰਡੇ ਵਰਗਾ ਹੋ ਕੇ ਘੋੜੀ ਉਤੇ ਚੜ੍ਹਿਆ ਜਾਂਦੈ, ਬੁਢੇ ਵਿਚਾਰੇ ਨੂੰ ਪੈਦਲ ਤੋਰਿਐ-ਏਨੀ ਗਲ ਸੁਣ ਕੇ ਦੋਹਾਂ ਨੇ ਸੋਚਿਆ, ਕਹਿੰਦੇ ਤਾਂ ਲੋਕ ਠੀਕ ਨੇ। ਪਰ ਉਹਨਾਂ ਸੋਚਿਆ, ਆਖਰ ਕਰੀਏ ਕੀ? ਤੇ ਫਿਰ ਉਹਨਾਂ ਨੂੰ ਝਟ ਹੀ ਸੁਝਿਆ ਕਿ ਦੋਵੇਂ ਹੀ ਘੋੜੀ ਉਤੇ ਚੜ੍ਹ ਬੈਠੀਏ।

ਦੋਵੇਂ ਘੋੜੀ ਉਤੇ ਚੜ੍ਹ ਗਏ, ਘੋੜੀ ਜ਼ਰਾ ਨਰਮ ਸੀ। ਭਾਰ ਨਾਲ ਢਿਡ ਉਹਦਾ ਝੁਕਿਆ ਜਾਂਦਾ ਸੀ। ਅਗੋਂ ਕੁਝ ਹੋਰ ਆਦਮੀ ਮਿਲੇ। ਉਹਨਾਂ ਨੇ ਘਿਰਣਾ ਨਾਲ ਨਿੰਦ ਕੇ ਆਖਿਆ, ਵੇਖ ਓਇ

ਕਸਾਈਆਂ ਨੇ ਕਿਵੇਂ ਬੇ-ਜ਼ਬਾਨ ਪਸ਼ੂ ਨੂੰ ਮਾਰਨਾ ਲਿਐ-ਦੋਵੇਂ ਸਾਹਨਾਂ ਵਰਗੇ ਉਤੇ ਚੜ੍ਹੇ ਬੈਠੇ ਨੇ......। ਉਹ ਵਿਚਾਰੇ ਠਿੱਠ ਜਿਹੇ ਹੋਕੇ ਦੋਵੇਂ ਉਤਰ ਗਏ ਤੇ ਲਗਾਮ ਫੜ ਕੇ ਅਗੇ ਅਗੇ ਤੁਰ ਪਏ। ਕੋਈ ਵੀ ਹੁਣ ਘੋੜੀ ਉਤੇ ਚੜ੍ਹਿਆ ਹੋਇਆ ਨਹੀਂ ਸੀ। ਕਿਉਂਕਿ ਲੋਕ ਕਿਵੇਂ ਵੀ ਚੈਨ ਨਾ ਸੀ ਲੈਣ ਦਿੰਦੇ।

ਜਦੋਂ ਕੁਝ ਕਰਮ ਗਏ ਤਾਂ ਫੇਰ ਕੁਝ ਰਾਹੀ ਮਿਲ ਗਏ। ਰਾਹੀਆਂ ਨੇ ਘੋੜੀ ਕੋਲ ਹੁੰਦੇ ਸੁੰਦਿਆਂ ਪੈਦਲ ਤੁਰੇ ਜਾਂਦਿਆਂ ਨੂੰ ਦੇਖ ਕੇ ਆਖਿਆ, ਦੇਖ ਲੋ ਬਈ, ਇਹਨਾਂ ਨੂੰ ਕਹਿੰਦੇ ਨੇ ਅਸਲੀ ਮੂਰਖ-ਸੁਆਰੀ ਕੋਲ ਐ. ਫੇਰ ਵੀ ਪੈਦਲ ਤੁਰੇ ਜਾਂਦੇ ਨੇ-ਭਲੇ ਮਾਣਸੋ, ਜੇ ਦੋਵੇਂ ਨਹੀਂ ਬਹਿ ਸਕਦੇ ਤਾਂ ਇਕ ਬੈਠ ਜਾਓ.........। ਏਨੀ ਗਲ ਸੁਣ ਕੇ ਸਾਰੇ ਹਸ ਪਏ-ਗਜਣ ਬਾਰੀਆ ਵੀ ਯਕੀਨ ਨਾਲ ਸਿਰ ਹਿਲਾ ਰਿਹਾ ਸੀ।

ਬਾਬੇ ਬਖਤੌਰੇ ਨੇ ਕਹਾਣੀਆਂ ਦੀ ਲੜੀ ਨੂੰ ਜਾਰੀ ਰਖਦਿਆਂ ਕਿਹਾ, "ਇਕ ਅਰਾਈਂ ਦੀਆਂ ਦੋ ਧੀਆਂ ਸਨ। ਇਕ ਧੀ ਉਹਨੇ ਬਾਗ਼ਬਾਨ ਨੂੰ ਵਿਆਹ ਦਿਤੀ ਤੇ ਇਕ ਵਿਆਹ ਦਿਤੀ ਘੁਮਿਆਰ ਨਾਲ। ਵਸਦੀਆਂ ਰਹੀਆਂ।

ਹਾੜ੍ਹ ਦਾ ਮਹੀਨਾ ਸੀ, ਪਿਛਲਾ ਪਖ। ਘੁਮਿਆਰ ਨੇ ਆਵਾ ਪਾਇਆ ਹੋਇਆ ਸੀ। ਬੱਦਲ ਚੜ੍ਹ ਕੇ ਆ ਗਏ। ਇਕ-ਦਮ ਘੋਰ ਘੁਪ ਹੋ ਗਿਆ। ਮੀਂਹ ਵਰ੍ਹਿਆ ਕਿ ਵਰ੍ਹਿਆ ਜਾਪਦਾ ਸੀ। ਘੁਮਿਆਰ ਨੂੰ ਅਪਣੇ ਆਵੇ ਦੀ ਫਿਕਰ ਲਗ਼ੀ ਕਿ ਜੇ ਮੀਂਹ ਵਰ੍ਹ ਗਿਆ ਤਾਂ ਉਹਦਾ ਸਾਰਾ ਆਵਾ ਬਹਿ ਜਾਵੇਗਾ ਤੇ ਉਹਦੇ ਸਾਰੇ ਭਾਂਡੇ ਖੁਰ ਜਾਣਗੇ।

ਘੁਮਿਆਰ ਦਾ ਸਹੁਰਾ-ਧੀਆਂ ਦਾ ਪਿਓ-ਕੁਝ ਮੰਤਰ ਟੂਣੇ ਦਾ ਕੰਮ ਵੀ ਜਾਣਦਾ ਸੀ। ਘੁਮਿਆਰ ਨੇ ਆਪਣੀ ਘਰ ਵਾਲੀ ਨੂੰ ਆਖਿਆ ਕਿ ਉਹ ਪੇਕੇ ਘਰ ਜਾਵੇ ਤੇ ਆਪਣੇ ਪਿਓ ਨੂੰ ਰਬ ਅਗੇ

ਮੀਂਹ ਨਾ ਵਰ੍ਹਨ ਵਾਸਤੇ ਦੁਆ ਕਰਨ ਨੂੰ ਆਖੇ। ਧੀ ਪਿਓ ਕੋਲ ਆਈ ਤੇ ਆਖਿਆ ਕਿ ਮੀਆਂ ਸਾਡਾ ਆਵਾ ਪਾਇਆ ਹੋਇਆ ਹੈ, ਜੇ ਮੀਂਹ ਵਰ੍ਹ ਗਿਆ ਤਾਂ ਸਾਰਾ ਨੁਕਸਾਨ ਹੋ ਜਾਵੇਗਾ ਇਸ ਲਈ ਤੂੰ ਰੱਬ ਅਗੇ ਦੁਆ ਕਰ ਕਿ ਮੀਂਹ ਨਾ ਵਰ੍ਹੇ।

ਪਿਓ ਨੇ ਰੱਬ ਅਗੇ ਦੁਆ ਕਰ ਦਿਤੀ।

ਇਕ ਧੀ ਨੇ ਅਜੇ ਪੈਰ ਘਰੋਂ ਬਾਹਰ ਪਾਇਆ ਹੀ ਸੀ ਕਿ ਦੂਜੀ ਆ ਗਈ ਜੋ ਬਾਗਬਾਨ ਨੂੰ ਵਿਆਹੀ ਹੋਈ ਸੀ। ਉਹਨੂੰ ਬਾਗਬਾਨ ਨੇ ਮੀਂਹ ਪੈਣ ਵਾਸਤੇ ਦੁਆ ਕਰਵਾਉਣ ਲਈ ਘਲਿਆ ਸੀ। ਦੂਜੀ ਧੀ ਨੇ ਪਿਓ ਨੂੰ ਆਖਿਆ : "ਅੱਬਾ ਮੀਂਹ ਨਾ ਪੈਣ ਕਰ ਕੇ ਸਾਡਾ ਬਾਗ ਸੁਕਦਾ ਹੈ। ਬੱਦਲ ਆਉਂਦੇ ਨੇ ਤੇ ਭਰੇ ਪੀਤੇ ਚਲੇ ਜਾਂਦੇ ਨੇ ਤੂੰ ਦੁਆ ਕਰ ਕਿ ਮੀਂਹ ਵਰ੍ਹ ਜਾਵੇ, ਤਾਂ ਜੋ ਅਸੀਂ ਵਸਦੇ ਰਹਿ ਜਾਈਏ। ਹਣ ਤੂੰ ਹੀ ਦੱਸ ਗੱਜਣਾ, ਪਿਓ ਸਹੁਰਾ ਕੀ ਕਰੇ ? ਕੀਹਦੀ ਮੰਨੇ, ਕੀਹਦੀ ਨਾ ਮੰਨੇ ?

ਗੱਜਣ ਨੇ ਸਿਰ ਮਾਰ ਕੇ ਆਖਿਆ : "ਚੂਨੇ 'ਚ ਇਟ ਐ ਬਾਬਾ ਤੇਰੀ ਗਲ।"

"ਅਜੇ ਕਿਥੇ" ਬਾਬੇ ਨੇ ਜਿਵੇਂ ਚੂਨੇ 'ਚ ਲਾਉਣ ਲਈ ਇਕ ਹੋਰ ਇੱਟ ਚੁਕਦਿਆਂ ਕਿਹਾ : "ਸੁਣੀ ਚੱਲ ਹੁਣ" ਤੇ ਉਹਨੇ ਕਹਿਣਾ ਸ਼ੁਰੂ ਕੀਤਾ :

"ਮੁਕਲਾਵਿਓਂ ਨਵੀਂ ਨਵੀਂ ਮੁੜ ਕੇ ਆਈ ਸੀ ਕੁੜੀ। ਬਾਹਰ ਪਰ੍ਹਾ ਜੁੜੀ ਬੈਠੀ ਸੀ ਚੌਂਤਰੇ ਉਤੇ, ਪਿੰਡ ਦੇ ਦਰਵਾਜ਼ੇ। ਬਾਹਰ ਜਾਣ ਲਈ ਕੁੜੀ ਪਰ੍ਹਾ ਕੋਲੋਂ ਸੰਗਦੀ ਕਰ ਕੇ ਹੌਲੀ ੨ ਜਾਂਦੀ ਸੀ ਦੇਖ ਕ ਝੱਟ ਕਿਸੇ ਨੇ ਵਿਚੋਂ ਸੁਣਾ ਕੇ ਆਖਿਆ : "ਵੇਖ ਲਓ ਪਖੰਡ, ਜਾਣੀ ਸੱਚੀਓਂ ਨਹੀਂ ਤੁਰ ਹੁੰਦਾ-ਨਖਰੇ ਕਿੰਨੇ ਲਾਉਣੇ ਆਉਂਦੇ ਨੇ ਦੁਨੀਆਂ ਨੂੰ।"

ਅਗਲੇ ਦਿਨ ਜਦੋਂ ਕੁੜੀ ਉਥੋਂ ਫੇਰ ਲੰਘੀ ਤਾਂ ਦੜ-

ਦੜਾਂਦੀ ਲੰਘੀ। ਜਿਵੇਂ ਕੋਈ ਸ਼ਰਮ ਨੇੜੇ ਤੇੜੇ ਨਾ ਹੋਵੇ। ਤਾਂ ਝਟ ਕਿਸੇ ਆਖਿਆ: ਦੇਖ ਲਓ ਅਜ ਕਲ ਦਾ ਜ਼ਮਾਨਾ—ਹੈ ਕਿਸੇ ਨੂੰ ਸ਼ਰਮ—ਅਗੇ ਮੁਕਲਾਵਿਉਂ ਆਈਆਂ ਕੁੜੀਆਂ ਅੰਦਰੋਂ ਬਾਹਰ ਨਾ ਸੀ ਨਿਕਲਦੀਆਂ ਛੇ ੨ ਮਹੀਨੇ। ਹੁਣ ਬਛੇਰੀਆਂ ਵਾਂਗ ਕੁਦਦੀਆਂ ਫਿਰਦੀਆਂ ਨੇ। ਨਾ ਪਿਓ ਦੀ ਨਾ ਭਰਾ ਦੀ........।''

ਸਾਰੇ ਧਿਆਨ ਨਾਲ ਕਹਾਣੀ ਸੁਣਦੇ ਜਾਂਦੇ ਸਨ। ਬਾਬੇ ਨੇ ਆਖਿਆ: ਕੁੜੀ ਵਿਚਾਰੀ ਤੀਜੇ ਦਿਨ ਜਦੋਂ ਆਈ ਤਾਂ ਨਾ ਉਹ ਬਹੁਤਾ ਹੌਲੀ ਤੁਰੇ, ਨਾ ਤੇਜ਼-ਬੱਸ, ਸਹਿਜ ਸੁਭਾ ਵਿਚਕਾਰਲੀ ਜੇਹੀ ਤੋਰ ਤੁਰਦੀ ਜਾਵੇ। ਇਸ ਉਤੇ ਵੀ ਝਟ ਕਿਸੇ ਨੇ ਫੇਰ ਪਰ੍ਹਾ ਚੋਂ ਸੁਣਾ ਮਾਰਿਆ: 'ਬੱਸ, ਫੁਟ ਗਈ ਸਾਰੀ ਆਕੜ! ਏਨਾ ਹੀ ਕਣ ਸੀ ਸਾਰਾ?......'' ਪਿੱਪਲ ਹੇਠ ਹਾਸੇ ਦੀ ਛਹਿਬਰ ਲਗ ਗਈ। ਤੇ ਬਾਬੇ ਬਖਤੌਰੇ ਨੇ ਪਾਣੀ ਚੂਨੇ 'ਚ ਇਕ ਇੱਟ ਹੋਰ ਲਾਉਂਦਿਆਂ ਆਖਿਆ: ਸੋ ਭਾਈ ਗੱਜਣਾ, ਤੂੰ ਆਪਣੇ ਰੋਣੇ ਕੀ ਰੋਨੈ ਹਰ ਕੋਈ ਆਪੋ ਆਪਣੀ ਬੋਲੀ ਬੋਲਦੈ। ਦੁਨੀਆਂ ਦਾ ਮੂੰਹ ਨਹੀਂ ਫੜਿਆ ਜਾਂਦਾ। ਲੋਕੀ ਨ੍ਹੀ ਕਿਸੇ ਨੂੰ ਕਿਸੇ ਹਾਲ ਵਿਚ ਟਿਕਣ ਦਿਆ ਕਰਦੇ।''

ਬਾਬੇ ਕੋਲ ਅਜੇ ਕਹਾਣੀਆਂ ਮੁਕ ਨਹੀਂ ਸਨ ਚੱਲੀਆਂ, ਪਰ ਝਟ ਹੀ ਅਸਮਾਨ ਉਤੇ ਬੱਦਲ ਘੇਰਿਆ। ਚੜ੍ਹਦੀ ਵਲੋਂ ਘਟਾ ਚੜ੍ਹਕੇ ਆ ਗਈ ਸੀ। ਸਾਰੇ ਆਪੋ ਅਪਣੇ ਘਰਾਂ ਨੂੰ ਤੁਰ ਪਏ। ਟਾਵੀਆਂ ਟਾਵੀਆਂ ਕਣੀਆਂ ਡਿਗ ਰਹੀਆਂ ਸਨ।

———

# ਚੋਣਵੇਂ ਕਾਵਿ-ਸੰਗ੍ਰਹਿ

| | ਪੁਸਤਕ | ਲੇਖਕ | ਮੁੱਲ |
|---|---|---|---|
| ੧. | ਅਸ਼ੋਕਾ ਚੇਤੀ | ਅੰਮ੍ਰਿਤਾ ਪ੍ਰੀਤਮ | ੨.੫੦ |
| ੨. | ਸੂਰਜ-ਮੁਖੀਆਂ | ਅਜਾਇਬ ਚਿਤ੍ਰਕਾਰ | ੨.੫੦ |
| ੩. | ਸੱਜਰੀ ਪੈੜ | ,, ,, | ੨.੦੦ |
| ੪. | ਪੱਤ ਝੜੇ ਪੁਰਾਣੇ | ਸੰਤੋਖ ਸਿੰਘ ਧੀਰ | ੨.੦੦ |
| ੫. | ਧਰਤੀ ਮੰਗਦੀ ਮੀਂਹ ਵੇ | ,, ,, | ੧.੫੦ |
| ੬. | ਪੰਘਰਣ ਬਰਫ਼ਾਂ | ਜਗਜੀਤ ਸਿੰਘ ਮਹਿਰਮ | ੨.੭੦ |
| ੭. | ਚਿਣਗਾਂ | ਹਰਦੇਵ ਸੱਚਰ | ੨.੦੦ |
| ੮. | ਬਗ਼ਾਵਤ | ਦਰਸ਼ਨ ਸਿੰਘ ਅਵਾਰਾ | ੨.੦੦ |
| ੯. | ਹਲ ਚਲ | ,, ,, | ੨.੦੦ |
| ੧੦. | ਬਾਗ਼ੀ | ,, ,, | ੨.੦੦ |
| ੧੧. | ਗੁਸਤਾਖੀਆਂ | ,, ,, | ੨.੫੦ |
| ੧੨. | ਤਾਜ ਮਹੱਲ | ਏਵ | ੨.੫੦ |
| ੧੩. | ਆਸ ਨਿਰਾਸ | ਭਗਵੰਤ ਸਿੰਘ ਐਮ.ਏ. | ੨.੫੦ |
| ੧੪. | ਤਾਰੇ ਤੇ ਕਿਣਕੇ | ਕ੍ਰਿਸ਼ਨ ਅਸ਼ਾਂਤ | ੨.੦੦ |
| ੧੫. | ਲੋਕ-ਜਜ਼ਬੇ | ਜਸਵੰਤ ਸਿੰਘ ਆਜ਼ਾਦ | ੨.੦੦ |
| ੧੬. | ਪ੍ਰੀਤ-ਪੰਧ | ਮਾਨ ਸਿੰਘ ਕੋਕਰੀ ਕਲਾਂ | ੨.੦੦ |
| ੧੭. | ਸਮੇਂ ਦੀ ਵਾਗ | ਪਿਆਰਾ ਸਿੰਘ ਸਹਿਰਾਈ | ੨.੦੦ |
| | ਰੁਤਾਂ ਰੰਗਲੀਆਂ | ਜਗਤਾਰ ਪਪੀਹਾ | ੨.੦੦ |
| ੧੯. | ਉਸਾਰੂ ਕਵੀ | ਗੁਰਦੇਵ ਸਿੰਘ ਮਾਨ | ੨.੦੦ |
| ੨੦. | ਸੁਮਨਵਾਣੀ | ਮੋਹਨ ਸਿੰਘ | ੨.੦੦ |

ਪ੍ਰਕਾਸ਼ਕ—

ਲਾਹੌਰ ਬੁਕ ਸ਼ਾਪ,

ਲੁਧਿਆਣਾ